# ਸਿਰਜਣਾ

ਅਪਰੈਲ-ਜੂਨ 1981

ਅੰਦਰ ਦੀ ਚੋਣਵੀਂ ਝਾਤ

* ਸੰਤ ਸਿੰਘ ਸੇਖੋਂ ਦਾ ਨਿਬੰਧ
ਪੰਜਾਬੀ ਸਾਹਿਤ ਵਿਚ ਯਥਾਰਥਵਾਦ
* ਪ੍ਰੇਮ ਪ੍ਰਕਾਸ਼ ਦੀ ਨਵੀਂ ਕਹਾਣੀ
ਸ਼ਵੇਤਾਂਬਰ ਨੇ ਕਿਹਾ ਸੀ
* ਹਰਭਜਨ ਹਲਵਾਰਵੀ ਦਾ ਨਿਬੰਧ
ਇਤਿਹਾਸ ਤੋਂ ਪ੍ਰੇਰਣਾ ਕਿੰਨੀ ਕੁ ?
* ਹਰਭਜਨ ਹੁੰਦਲ, ਬਚਨਜੀਤ, ਫਤਿਹਜੀਤ
ਦੀਆਂ ਕਵਿਤਾਵਾਂ
* ਗੁਰਬਖਸ਼ ਫਰੈਂਕ, ਕਿਰਪਾਲ ਸਿੰਘ ਆਜ਼ਾਦ
ਵਲੋਂ ਪ੍ਰਗਤਿਵਾਦ ਤੇ ਬੁੱਧੀਜੀਵੀਆਂ
ਬਾਰੇ ਚਰਚਾ
* ਰਾਮ ਸਰੂਪ ਅਣਖੀ ਤੇ ਜਸਪਾਲ ਮਾਨ
ਦੀਆਂ ਕਹਾਣੀਆਂ
* 'ਨੰਗੀ ਧੁੱਪ' ਸਮੇਤ ਨੌਂ ਪੁਸਤਕਾਂ
ਦਾ ਰੀਵੀਊ
* ਸੰਵਾਦ, ਰੰਗਮੰਚ

ਨਿਗਰਾਨ : ਸੰਤ ਸਿੰਘ ਸੇਖੋਂ
ਸੰਪਾਦਕ : ਰਘਬੀਰ ਸਿੰਘ

42

ਮੁੱਲ : ਢਾਈ ਰੁਪਏ
ਸਾਲਾਨਾ : ਦਸ ਰੁਪਏ

# ਸਿਰਜਣਾ

ਅਪਰੈਲ-ਜੂਨ 1981

ਨਿਗਰਾਨ
**ਸੰਤ ਸਿੰਘ ਸੇਖੋਂ**

ਸੰਪਾਦਕ
**ਰਘਬੀਰ ਸਿੰਘ**

ਪਤਾ
**1023, ਸੈਕਟਰ 38-ਬੀ,
ਚੰਡੀਗੜ੍ਹ-160036**

**SIRJANA
1023, Sector 38 B,
Chandigarh-160036.**

SIRJANA is approved by DPI Punjab for all schools, colleges and social education centres vida letter No. 2/6-66 B EP) dated 26.9.66.

## ਇਸ ਅੰਕ ਵਿਚ

## ਪੰਜਾਬੀ ਸਾਹਿਤ ਵਿਚ ਯਥਾਰਥਵਾਦ/ਸੰਤ ਸਿੰਘ ਸੇਖੋਂ

ਨਵੀਨ ਭਾਰਤੀ ਭਾਸ਼ਾਵਾਂ ਵਿਚ ਸ਼ਬਦ ਯਥਾਰਥਵਾਦ ਯੂਰਪੀਨ ਭਾਸ਼ਾਵਾਂ ਦੇ ਸ਼ਬਦ realism
(realisme) ਆਦਿ ਦਾ ਅਨੁਵਾਦ ਹੈ। ਸ਼ਬਦ **realism** ਦਾ ਮੂਲ ਲਾਤੀਨੀ ਸ਼ਬਦ res ਹੈ
ਜਿਸ ਦੇ ਅਰਥ ਹਨ ਵਸਤ, ਚੀਜ਼। ਇਸ ਲਈ ਮੈਂ realism ਦਾ ਵਧੇਰੇ ਸ਼ੁਧ ਅਨੁਵਾਦ 'ਵਾਸਤ-
ਵਵਾਦ' ਨੂੰ ਸਮਝਦਾ ਹਾਂ। 'ਯਥਾਰਥਵਾਦ' ਤਾਂ ਅੰਗਰੇਜ਼ੀ ਸ਼ਬਦ **rationalism** ਦੇ ਵਧੇਰੇ ਨੇੜੇ ਹੈ ਜਾਂ
**pragmatism** ਦੇ। ਪਰ ਕਿਉਂਕਿ ਭਾਰਤੀ ਸਮੀਖਿਆ ਵਿਚ ਯਥਾਰਥਵਾਦ ਵਧੇਰੇ ਪ੍ਰਚਲਿਤ ਹੈ,
ਇਸ ਲਈ ਪੰਜਾਬੀ ਵਿਚ ਵੀ ਇਸ ਦਾ ਪ੍ਰਚਲਨ 'ਵਾਸਤਵਵਾਦ' ਤੋਂ ਵਧੇਰੇ ਹੋ ਗਿਆ ਹੈ। ਪਰ ਮੈਂ
ਆਪਣੀਆਂ ਹੋਰ ਲਿਖਤਾਂ ਵਾਂਕਰ ਇਸ ਨਿਬੰਧ ਵਿਚ ਵੀ 'ਵਾਸਤਵਵਾਦ' ਦੀ ਉਕਤੀ ਹੀ ਵਰਤਾਂਗਾ।

ਵਾਸਤਵਵਾਦ ਜਾਂ '**realism**' ਇਕ ਸ਼ੈਲੀ ਦੇ ਰੂਪ ਵਿਚ ਉਨੀਵੀ ਸਦੀ ਵਿਚ ਫਲਾਬੇਅਰ
ਤੇ ਜ਼ੋਲਾ ਆਦਿ, ਫਰਾਂਸੀਸੀ ਨਾਵਲਕਾਰਾਂ ਨੇ ਪ੍ਰਚਲਿਤ ਕੀਤਾ ਸੀ। ਉਂਜ ਇਸ ਦੇ ਮੋਢੀ ਚਿਤਰਕਾਰ
ਸਾਨਲੇਰੀ; ਕਾਸਤਾਤਕਿਆਰੀ ਤੇ ਕੂਰਬੇ ਆਦਿ ਮੰਨੇ ਜਾਂਦੇ ਹਨ।

ਅੰਗਰੇਜ਼ੀ ਸਾਹਿਤ ਵਿਚ 'ਵਾਸਤਵਵਾਦ' ਦੇ ਮੁਖ ਪ੍ਰਚਾਲਕ ਤੇ ਅਭਿਆਸਕਾਰ ਨਾਵਲਕਾਰ
ਅਰਨਲਡ ਬੈਨੇਟ ਤੇ ਹਰਬਰਟ ਜਾਰਜ ਵੈਲਜ਼ ਸਮਝੇ ਜਾਂਦੇ ਹਨ, ਭਾਵੇਂ ਵੈਲਜ਼ ਆਪਣੀ ਵਿਗਿਆ-
ਨਕ ਗਲਪ ਵਿਚ ਆਪਣੇ ਸਮੇਂ ਦੇ ਵਾਸਤਵ ਤੋਂ ਚਲਕੇ ਆਉਣ ਵਾਲੇ ਸਮੇਂ ਦੇ, ਵਿਗਿਆਨਕ
ਪ੍ਰਗਤੀ ਦਾ ਫਲਸਰੂਪ ਅਜਿਹੇ ਵਾਸਤਵ ਦੀ ਕਲਪਨਾ ਕਰਦਾ ਹੈ ਜੋ ਸਾਧਾਰਣ ਮਨੁਖ ਲਈ ਸੰਭਵ
ਰੂਪ ਵਿਚ ਸਵੀਕਾਰ ਕਰਨਾ ਔਖਾ ਹੈ। ਪਰ ਕਿਉਂਕਿ ਵਿਗਿਆਨ ਦੀ ਵਿਧੀ ਨਾਲ ਮਨੁਖ ਕਈ
ਅਜਿਹੇ ਕੰਮ ਕਰਨ ਦੇ ਯੋਗ ਹੋ ਗਿਆ ਹੈ ਜੋ ਪਹਿਲੋਂ ਵਾਸਤਵ ਤੋਂ ਪਰੇ ਦੇ ਤੇ ਅਸੰਭਵ ਸਮਝੇ ਜਾਂਦੇ
ਸਨ, ਵੈਲਜ਼ ਆਦਿ ਦਾ ਵਿਗਿਆਨਕ ਗਲਪ ਨਿੱਤ ਦਿਨ ਵਧੇਰੇ ਵਿਸ਼ਵਾਸਨੀ ਹੁੰਦਾ ਜਾ
ਰਿਹਾ ਹੈ।

ਪਰ ਕਿਸੇ ਵਿਸ਼ੇਸ਼ ਸਮੇਂ ਸਥਾਨ ਵਿਚ ਵਾਸਤਵਿਕ ਦਾ ਭਾਵ 'ਸੰਭਵ' ਨਹੀਂ; ਇਸ ਦਾ
ਭਾਵ ਹੈ ਜਿਸ ਦੀ ਹੋਂਦ ਵਿਚ ਨਿਆਇਯੁਕਤ ਵਿਸ਼ਵਾਸ ਕੀਤਾ ਜਾ ਸਕੇ। ਗਲਪ ਵਿਚ ਵਾਸਤਵਿਕ
ਅਜਿਹੀ ਘਟਨਾ ਜਾਂ ਸਥਿਤੀ ਨੂੰ ਸਮਝਿਆ ਜਾਂਦਾ ਹੈ ਜੋ ਸਮੇਂ ਤੇ ਸਥਾਨ ਅਨੁਸਾਰ ਵਾਸਤਵਿਕ ਰੂਪ
ਵਿਚ ਵਰਤੀ ਜਾਂ ਹੋ ਸਕਦੀ ਹੈ। ਉਦਾਹਰਣ ਲਈ, ਇਹ ਸੰਭਵ ਹੈ ਕਿ ਕਿਸੇ ਸਮੇਂ ਕੁਝ ਸੰਜੋਗਾਂ
ਅਧੀਨ ਇਕ ਪੁਰਸ਼ ਇਕੱਲਾ ਵੀਹ ਪੁਰਸ਼ਾਂ ਨੂੰ ਲੜਾਈ ਵਿਚ ਹਰਾ ਸਕੇ, ਜਦੋਂ ਉਹ ਵੀਹ ਪੁਰਸ਼ ਇਕੱਲੇ
ਇਕੱਲੇ ਉਸ ਦੇ ਸਨਮੁਖ ਆਉਣ ਜਾਂ ਹੋਰ ਕੋਈ ਅਜਿਹਾ ਕਾਰਨ ਹੋਵੇ ਜੋ ਉਨ੍ਹਾਂ ਨੂੰ ਉਸ ਦੇ ਅੱਗੇ
ਨਿਰਸ਼ਕਤ ਬਣਾ ਦੇਵੇ। ਪਰ ਗਲਪ ਵਿਚ ਅਜਿਹੀ ਘਟਨਾ ਦੀ ਕਲਪਨਾ ਕਰਨਾ ਵਾਸਤਵਿਕ ਨਹੀਂ;
ਭਾਵੇਂ ਇਸ ਪ੍ਰਕਾਰ ਦੀ ਲਿਖਤ ਵਿਚ, ਜਿਸ ਨੂੰ ਰੋਮਾਂਸ ਕਿਹਾ ਜਾਂਦਾ ਹੈ, ਅਜਿਹੀਆਂ ਘਟਨਾਵਾਂ ਨਾਇਕ
ਨਾਲ ਬਹੁਤ ਵਾਰੀ ਸੰਬੰਧਿਤ ਕੀਤੀਆਂ ਜਾਂਦੀਆਂ ਹਨ।

ਇਸੇ ਤਰ੍ਹਾਂ ਇਹ ਸੰਭਵ ਹੈ ਕਿ ਇਕ ਬਹੁਤ ਨਿਰਧਨ ਯੁਵਕ ਉਤੇ ਰਾਜਕੁਮਾਰੀ ਮੋਹਿਤ ਹੋ ਜਾਵੇ, ਤੇ ਆਪਣੇ ਮਾਤਾ ਪਿਤਾ ਦੀ ਮਰਜ਼ੀ ਨਾਲ ਜਾਂ ਉਨ੍ਹਾਂ ਦੀ ਇੱਛਾ ਦੇ ਵਿਰੁਧ ਉਸ ਨਾਲ ਵਿਆਹ ਕਰਵਾ ਲਵੇ। ਪਰ ਗਲਪ ਵਿਚ ਇਸ ਨੂੰ ਵਾਸਤਵਿਕ ਨਹੀਂ ਆਖਿਆ ਜਾਂਦਾ। ਭਾਵੇਂ ਰੋਮਾਂਸ ਰੂਪ ਵਿਚ ਅਜਿਹੀਆਂ ਘਟਨਾਵਾਂ ਵੀ ਬਹੁਤ ਵਰਨਣ ਵਿਚ ਆਉਂਦੀਆਂ ਹਨ।

ਵਾਸਤਵਿਕ ਦੀ ਇਹ ਵਿਆਖਿਆ ਕਰਨੀ ਇਸ ਲਈ ਜ਼ਰੂਰੀ ਹੈ ਕਿ ਪੰਜਾਬੀ ਸਾਹਿਤਕ ਪਰੰਪਰਾ ਵਿਚ ਪ੍ਰੇਮ ਦੇ ਖੇਤਰ ਵਿਚ ਵਿਸ਼ੇਸ਼ ਕਰਕੇ, ਸੰਭਵ ਪਰ ਅਵਿਸ਼ਵਾਸਨੀ ਘਟਨਾ ਨੂੰ ਬਹੁਤ ਵਾਰੀ ਕਿਸੇ ਕਹਾਣੀ ਦਾ ਵਸਤੂ ਬਣਾਇਆ ਜਾਂਦਾ ਹੈ, ਜਾਂ ਗੁਰ ਪੀਰਾਂ ਨਾਲ ਅਜਿਹੇ ਚਮਤਕਾਰ ਜੋੜੇ ਜਾਂਦੇ ਹਨ ਜੋ ਭੌਤਿਕ ਰੂਪ ਵਿਚ ਭਾਵੇਂ ਸੰਭਵ ਹੋਣ, ਜੀਵਨ ਦੇ ਸਮੁਚੇ ਵਾਸਤਵ ਵਿਚ ਵਿਸ਼ਵਾਸਨੀ ਨਹੀਂ ਹੁੰਦੇ। ਪੰਜਾਬੀ ਸਾਹਿਤਕ ਲਿਖਤਾਂ, ਇਤਿਹਾਸਕ ਜਨਮ ਸਾਖੀਆਂ ਆਦਿ, ਵਿਚ ਅਜਿਹੀਆਂ ਘਟਨਾਵਾਂ ਦਾ ਵਰਨਣ ਬਹੁਤ ਹੋਇਆ ਹੈ। ਭਾਵੇਂ ਭਾਈ ਵੀਰ ਸਿੰਘ ਨੇ ਆਪਣੇ ਗੁਰੂ ਸਾਹਿਬਾਨ ਦੇ ਜੀਵਨ ਬ੍ਰਿਤਾਂਤਾਂ ਨੂੰ ਤਾਂ ਚਮਤਕਾਰ ਦਾ ਨਾਮ ਹੀ ਦਿੱਤਾ ਹੈ, ਆਪਣੇ ਨਾਵਲਾਂ 'ਸੁੰਦਰੀ' 'ਬਿਜੈ ਸਿੰਘ' ਤੇ 'ਸਤਵੰਤ ਕੌਰ, ਵਿਚ ਅਨੇਕ ਅਜਿਹੀਆਂ ਘਟਨਾਵਾਂ ਤੇ ਸਥਿਤੀਆਂ ਵਰਨਣ ਕੀਤੀਆਂ ਹਨ, ਜੋ ਸੰਭਵ ਦੀ ਸੀਮਾਂ ਭਾਵੇਂ ਨਾ ਟੱਪਣ, ਵਿਸ਼ਵਾਸ ਦੀ ਸੀਮਾਂ ਟੱਪ ਜਾਂਦੀਆਂ ਹਨ।

ਇਹ ਗੱਲ ਵੀ ਸਪਸ਼ਟ ਕਰ ਦੇਣੀ ਜ਼ਰੂਰੀ ਹੈ ਕਿ ਅਸੀਂ ਅਧੁਨਿਕ ਕਾਲ, ਅੰਗਰੇਜ਼ੀ ਰਾਜ ਰਾਹੀਂ ਯੂਰਪੀਨ ਦੇਸਾਂ ਤੇ ਸਭਿਅਤਾ-ਸੰਸਕ੍ਰਿਤੀ ਨਾਲ ਸਾਡੇ ਸੰਪਰਕ ਦੇ ਕਾਲ, ਵਿਚ ਜਿਸ ਯਥਾਰਥ ਤੇ ਤਰਕ ਸੰਗਤ ਦ੍ਰਿਸ਼ਟੀ ਨਾਲ ਇਤਿਹਾਸਕ ਤੇ ਤਤਕਾਲੀਨ ਘਟਨਾਵਾਂ ਤੇ ਸਥਿਤੀਆਂ ਨੂੰ ਵੇਖਣ ਲਗ ਪਏ ਹਾਂ, ਅੰਗਰੇਜ਼ੀ ਰਾਜ ਦੇ ਸਮੇਂ ਤੋਂ ਪਹਿਲਾਂ ਇਹ ਦ੍ਰਿਸ਼ਟੀਕੋਣ ਪਰਾਇਆ ਹੋ ਜਾਂਦਾ ਸੀ।

ਸੱਚ ਪੁਛੋ ਤਾਂ ਵਾਸਤਵਵਾਦ ਸਾਧਾਰਣ ਮਨੁਖੀ ਸਥਿਤੀ ਨਾਲ ਇਤਨਾ ਨਿਕਟ ਸੰਬੰਧੀ ਹੈ ਕਿ ਇਹ ਦੈਵਵਾਦ ਨਾਲ ਸੰਗਤ ਨਹੀਂ ਰਖ ਸਕਦਾ। ਸਾਡੇ ਸਾਧਾਰਣ ਵਿਸ਼ਵਾਸ ਅਨੁਸਾਰ ਦੇਵ, ਪਰਮੇਸ਼ਰ, ਜਾਂ ਅਜਿਹੀ ਕੋਈ ਸ਼ਕਤੀ ਸਰਵਾਧਿਕਾਰੀ ਤੇ ਸਰਵ ਸ਼ਕਤੀਮਾਨ ਹੈ, ਤੇ ਉਹ ਕਈ ਵਾਰੀ ਕਿਸੇ ਅਦੁਤੀ ਵਿਅਕਤੀ ਗੁਰੂ ਪੀਰ, ਅਵਤਾਰ ਰਾਹੀਂ ਵਾਸਤਵ ਤੋਂ ਪਰੇ ਜਾਂ ਉਪਰ ਦੀਆਂ ਗੱਲਾਂ ਕਰਵਾ ਦੇਂਦੀ ਹੈ। ਇਸੇ ਤਰ੍ਹਾਂ ਅਸੀਂ ਆਪਣੇ ਪਰੰਪਰਾਗਤ ਸਾਹਿਤ ਵਿਚ ਅਜਿਹੀਆਂ ਘਟਨਾਵਾਂ ਜਾਂ ਸਥਿਤੀਆਂ ਦਾ ਵਰਨਣ ਇਤਨਾ ਦੇਖਦੇ ਹਾਂ ਕਿ ਹਰ ਮੌਕੇ ਇਸ ਉਤੇ ਵਾਸਤਵਵਾਦ ਦਾ ਮਾਪ ਲਗਣਾ ਔਖਾ ਹੋ ਜਾਂਦਾ ਹੈ। ਸਭ ਤੋਂ ਪ੍ਰਸਿਧ ਅਜਿਹੀ ਘਟਨਾ ਗੁਰੂ ਨਾਨਕ ਦੇਵ ਦੇ ਭਾਈ ਲਾਲੋ ਦੀ ਰੋਟੀ ਵਿਚੋਂ ਦੁਧ ਤੇ ਮਲਿਕ ਭਾਗੋ ਦੇ ਭੋਜਨ ਪਦਾਰਥ ਵਿਚੋਂ ਲਹੂ ਕਢਕੇ ਦਿਖਾਣ ਦੀ ਹੈ। ਮੈਂ ਇਸ ਘਟਨਾ ਦੇ ਸੁਭਾਵ ਨੂੰ ਸਾਡੇ ਲੋਕਾਂ ਦੇ ਭਾਵਕ ਯਥਾਰਥਵਾਦ ਦੇ ਖੇਤਰ ਵਿਚ ਰਖਦਾ ਹਾਂ। ਇਸੇ ਤਰ੍ਹਾਂ ਸਾਧਾਰਣ ਲੋਕਾਂ ਦੇ ਵਿਸ਼ਵਾਸ ਦੇਵ ਅਥਵਾ ਈਸ਼ਵਰੀ ਸ਼ਕਤੀ ਦੀ ਹੋਂਦ, ਤੇ ਭਾਰਤ ਵਿਚ ਇਸ ਸ਼ਕਤੀ ਦੇ ਮਨੁਖ ਰੂਪ ਅਵਤਾਰ ਧਾਰਨ ਨੂੰ ਯਥਾਰਥ ਮੰਨਦੇ ਹਨ।

ਪਰ ਇਸ ਨਿਬੰਧ ਵਿਚ ਮੈਂ ਇਨ੍ਹਾਂ ਘਟਨਾਵਾਂ ਤੇ ਵਿਸ਼ਵਾਸਾਂ ਨੂੰ ਧਾਰਨ ਤੇ ਪ੍ਰਗਟ ਕਰਨ ਵਾਲੇ ਸਾਹਿਤ ਨੂੰ ਵਾਸਤਵਿਕ ਦੇ ਖੇਤਰ ਵਿਚ ਨਹੀਂ ਰਖਾਂਗਾ। ਦੇਵ ਸ਼ਕਤੀ ਦੇ ਸੰਕੇਤਾਂ ਨੂੰ ਮੈਂ ਵਾਸਤਵ ਖੇਤਰ ਵਿਚ ਉਸੇ ਹੱਦ ਤਕ ਰੱਖਾਂਗਾ ਜਿਸ ਹੱਦ ਤਕ ਇਹ ਮਨੁਖ ਦੇ ਵਾਸਤਵਿਕ ਕਰਮ ਨੂੰ ਪ੍ਰਭਾਵਿਤ ਕਰਦੀ ਹੈ ਜਾਂ ਉਸ ਦੀ ਪ੍ਰੇਰਨਾ ਬਣਦੀ ਹੈ। ਪਰ ਇਸ ਪ੍ਰਕਾਰ ਪ੍ਰੇਰਿਤ ਜਾਂ ਪ੍ਰਭਾਵਿਤ

ਧਰਮ ਵਿਗਿਆਨਕ ਰੂਪ ਵਿਚ ਵਾਸਤਵਿਕ ਹੋਣਾ ਚਾਹੀਦਾ ਹੈ।

2.

ਵਾਸਤਵਵਾਦ ਦੇ ਇਹਨਾਂ ਮਾਪਾਂ ਅਨੁਸਾਰ ਜਦੋਂ ਮੈਂ ਗੁਰਮਤਿ ਸਾਹਿਤ, ਸੂਫ਼ੀ ਸਾਹਿਤ ਜਾਂ ਕਿੱਸਾ ਸਾਹਿਤ ਨੂੰ ਸਮੁਚੇ ਰੂਪ ਵਿਚ ਵਾਸਤਵਵਾਦ ਦੇ ਖੇਤਰ ਵਿਚ ਰੱਖਣ ਤੋਂ ਸੰਕੋਚ ਕਰਦਾ ਹਾਂ ਤਾਂ ਇਸ ਉਤੇ ਕਿਸੇ ਨਿਆਇ ਪੂਰਣ ਵਿਅਕਤੀ ਨੂੰ ਆਪੱਤੀ ਨਹੀਂ ਹੋਣੀ ਚਾਹੀਦੀ। ਯੂਰਪੀਨ ਸਾਹਿਤ, ਸ਼ੇਕਸਪੀਅਰ, ਮਿਲਟਨ (ਅੰਗਰੇਜ਼ੀ), ਰਾਸੀਨ (ਫ਼੍ਰਾਂਸੀਸੀ) ਗੇਟੇ (ਜਰਮਨੀ) ਅਤੇ ਯੂਨਾਨੀ ਤੇ ਲਾਤੀਨੀ ਪੁਰਾਤਨ ਸਾਹਿਤ, ਜਿਸਦੀ ਮਹਾਨਤਾ ਮੰਨਣੋਂ ਕਿਸੇ ਨੂੰ ਸੰਕੋਚ ਨਹੀਂ ਹੋ ਸਕਦਾ, ਵਾਸਤਵਵਾਦੀ ਖੇਤਰ ਦਾ ਸਾਹਿਤ ਨਹੀਂ। ਜਿਵੇਂ ਈਸ਼ਵਰੀ ਜਾਂ ਦੇਵ ਸ਼ਕਤੀ ਨੂੰ ਮੰਨਣ ਵਾਲੇ ਇਸ ਨੂੰ ਵਿਗਿਆਨ ਦੇ ਖੇਤਰ ਵਿਚ ਸਿੱਧ ਕਰਨ ਦੀ ਆਵੱਸ਼ਕਤਾ ਨਹੀਂ ਸਮਝਦੇ, ਇਸੇ ਤਰ੍ਹਾਂ ਦੇਵਵਾਦੀ ਜਾਂ ਕਈ ਹੋਰ ਪ੍ਰਕਾਰ ਦੇ ਸਾਹਿਤ ਦੀ ਮਹਾਨਤਾ ਦੀ ਸਿੱਧੀ ਲਈ ਇਸ ਨੂੰ ਵਾਸਤਵ ਦੇ ਖੇਤਰ ਵਿਚ ਰਖਣਾ ਅਵੱਸ਼ਕ ਨਹੀਂ।

ਇਸ ਤਰ੍ਹਾਂ ਕਿਸੇ ਵੀ ਸਾਹਿਤਕ ਰਚਨਾ ਦਾ ਉਹ ਭਾਗ ਜਿਹੜਾ ਦੇਵ ਸ਼ਕਤੀ, ਉਪਰ ਵਿਗਿਆਨਕ ਸ਼ਕਤੀ ਉਤੇ ਆਧਾਰਿਤ ਘਟਨਾ, ਤਰਕ ਤੋਂ ਬਾਹਰਲੀ ਘਟਨਾ, ਚਮਤਕਾਰ, ਸੰਭਵ ਪਰ ਅਵਿਸ਼ਵਾਸਨੀ, ਵਿਰਲੀ ਘਟਨਾ ਦਾ ਵਰਨਣ ਹੈ, ਵਾਸਤਵਵਾਦ ਦੇ ਖੇਤਰ ਤੋਂ ਬਾਹਰ ਰਖਿਆ ਜਾਂਦਾ ਹੈ। ਪਰ ਇਸ ਦਾ ਭਾਵ ਇਹ ਨਹੀਂ ਕਿ ਉਸ ਰਚਨਾ ਦਾ ਹਰ ਭਾਗ ਵਾਸਤਵਵਾਦ ਦੇ ਖੇਤਰ ਤੋਂ ਬਾਹਰ ਹੁੰਦਾ ਹੈ। ਦੇਵ ਸ਼ਕਤੀਆਂ, ਚਮਤਕਾਰੀ ਨਾਇਕਾਂ ਦੇ ਕਿਰਤ ਕਰਮ ਵਿਚ ਵੀ ਨਿਰੋਲ ਸੰਸਾਰਕ, ਨਿਰੋਲ ਮਾਨਵੀ ਤੇ ਨਿਰੋਲ ਵਾਸਤਵਿਕ ਦਾ ਚੋਖਾ ਭਾਗ ਹੁੰਦਾ ਹੈ ਤੇ ਜਦੋਂ ਮੈਂ ਸਾਡੇ ਪੁਰਾਤਨ ਸਾਹਿਤ ਵਿਚ ਯਥਾਰਥਵਾਦ ਅਥਵਾ ਵਾਸਤਵਵਾਦ ਦਾ ਨਿਰਣਾ ਕਰਦਾ ਹਾਂ ਤਾਂ ਮੇਰਾ ਭਾਵ ਉਸ ਸਾਹਿਤ ਦੇ ਉਸ ਭਾਗ ਦਾ ਤੋਲ-ਮਾਪ ਲੈਣਾ ਹੈ ਜਿਹੜਾ ਦੈਵੀ ਜਾਂ ਚਮਤਕਾਰੀ ਦੇ ਖੇਤਰ ਤੋਂ ਉਰਲੇ ਮਨੁਖੀ ਵਾਸਤਵ ਦੇ ਖੇਤਰ ਵਿਚ ਆਉਂਦਾ ਹੈ।

ਇਥੇ ਮੈਂ ਇਕ ਹੋਰ ਸਾਵਧਾਨੀ ਕਰਵਾਣੀ ਚਾਹੁੰਦਾ ਹਾਂ। ਕਈ ਲੋਕ ਚਮਤਕਾਰੀ ਜਾਂ ਰੋਮਾਂਟਿਕ ਘਟਨਾ ਦੇ, ਪ੍ਰਤੀਕਵਾਦੀ ਵਿਆਖਿਆ ਰਾਹੀਂ, ਯਥਾਰਥਕ ਅਥਵਾ ਤਰਕ-ਸੰਗਤਿ ਅਰਥ ਕੱਢ ਲੈਂਦੇ ਹਨ, ਤੇ ਆਪਣੇ ਇਸ ਅਰਥਾਪਨ ਨੂੰ ਵਾਸਤਵਿਕ ਆਖ ਲੈਂਦੇ ਹਨ। ਪਰ ਜਿਥੇ ਨਿਰੋਲ ਵਾਸਤਵਵਾਦ ਦੇ ਖੇਤਰ ਵਿਚ ਦੈਵੀ, ਚਮਤਕਾਰੀ ਘਟਨਾ ਜਾਂ ਸੂਰਮਗਤ ਜਾਂ ਪ੍ਰੇਮ ਦੀ ਵਿਰਲੀ ਘਟਨਾ (ਹੀਰ ਰਾਂਝੇ ਦੇ ਪ੍ਰੇਮ ਦੀ) ਨਹੀਂ ਸਮਾ ਸਕਦੇ, ਉਥੇ ਇਹਨਾਂ ਘਟਨਾਵਾਂ ਦੇ ਪ੍ਰਤੀਕਵਾਦੀ ਅਰਥ ਵੀ ਵਾਸਤਵਵਾਦੀ ਅਰਥਾਪਨ ਨਹੀਂ ਆਖੇ ਜਾ ਸਕਦੇ। ਗੁਰੂ ਨਾਨਕ ਦੇਵ ਦੀ ਬਾਣੀ ਵਿਚ ਚੋਖਾ ਯਥਾਰਥਵਾਦ ਤੇ ਵਾਸਤਵਵਾਦ ਹੈ, ਪਰ ਆਪ ਦੀ ਸਾਰੀ ਬਾਣੀ ਵਾਸਤਵਵਾਦ ਦੇ ਖੇਤਰ ਵਿਚ ਨਹੀਂ ਆਉਂਦੀ। ਪਹਿਲੀ ਗੱਲ ਤਾਂ ਆਪ ਨੇ ਜੋ ਕੁਝ ਵੀ ਈਸ਼ਵਰੀ ਸ਼ਕਤੀ ਨੂੰ ਵਰਨਣ ਕਰਨ ਵਿਚ ਕਿਹਾ ਹੈ ਉਹ ਵਾਸਤਵਿਕ ਦੇ ਖੇਤਰ ਵਿਚ ਨਹੀਂ ਆਉਂਦਾ। ਆਪ ਦੀ ਰਚਨਾ ਵਾਸਤਵਿਕ ਦੇ ਖੇਤਰ ਵਿਚ ਤਦ ਹੀ ਆਉਂਦੀ ਹੈ ਜਦ ਇਹ ਮਨੁੱਖ ਦੇ ਨਿਰੋਲ ਸੰਸਾਰਕ ਕਰਮ ਦਾ ਵਰਨਣ ਜਾਂ ਅਰਥਾਪਨ ਜਾਂ ਆਲੋਚਨਾ ਕਰਦੀ ਹੈ। ਇਸ ਤਰ੍ਹਾਂ ਆਪ ਦੀ ਬਾਣੀ ਦੇ ਉਸ ਭਾਗ ਨੂੰ ਜਿਹੜਾ ਉਸ ਸਮੇਂ ਦੇ ਸਮਾਜਕ ਕਰਮ ਖੇਤਰ ਦਾ ਵਰਨਣ ਜਾਂ ਆਲੋਚਨਾ ਕਰਦਾ ਹੈ, ਅਸੀਂ ਵਾਸਤਵਵਾਦ ਦੇ ਖੇਤਰ ਦਾ ਸਾਹਿਤ ਆਖਾਂਗੇ।

ਅਜਿਹੀ ਰਚਨਾ ਦਾ ਇਕ ਪ੍ਰਸਿੱਧ ਭਾਗ ਉਹ ਸ਼ਬਦ ਹਨ ਜਿਹਨਾਂ ਵਿਚ ਬਾਬਰ ਬਾਣੀ ਅਰਥਾਤ ਬਾਬਰ ਦੇ ਸਾਡੇ ਦੇਸ ਉਤੇ ਧਾਵੇ ਦੇ ਸਮੇਂ ਦੀਆਂ ਘਟਨਾਵਾਂ ਤੇ ਸਥਿਤੀਆਂ ਦਾ ਵਰਨਣ ਤੇ ਆਲੋਚਨਾ ਹੈ। ਇਹਨਾਂ ਵਰਨਣਾਂ ਵਿਚ ਇਕ ਜੋ ਅੱਜ ਦੇ ਮਾਪਾਂ ਅਨੁਸਾਰ ਵੀ ਚਕਤ ਕਰ ਦੇਣ ਵਾਲਾ ਯਥਾਰਥਕ ਹੈ, ਪਰ ਜਿਸ ਯਥਾਰਥ ਤਕ ਅਸੀਂ ਅੱਜ ਕੱਲ ਦੇ ਸਿੱਖ ਤੇ ਹੋਰ ਧਰਮਾਂ ਦੇ ਲੋਕ ਪਹੁੰਚ ਨਹੀਂ ਸਕਦੇ, ਇਹਨਾਂ ਪੰਕਤੀਆਂ ਵਿਚ ਦਿਸਦਾ ਹੈ :

ਕੋਟੀ ਹੂ ਪੀਰ ਵਰਜਿ ਰਹਾਏ ਜਾ ਪੀਰ ਸੁਣਿਆ ਧਾਇਆ
ਥਾਨ ਮੁਕਾਮ ਜਲੇ ਬਿਜ ਮੰਦਿਰ ਪੁਛਿ ਪੁਛਿ ਕੁਇ ਰੁਲਾਇਆ
ਕੋਈ ਮੁਗਲੁ ਨਾ ਹੋਆ ਅੰਧਾ ਕਿਨੈ ਨਾ ਪਰਚਾ ਲਾਇਆ।

ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨਾ ਪਰਚਾ ਲਾਇਆ। ਇਹ ਹੈ ਮਾਪਦੰਡ ਜੋ ਗੁਰੂ ਨਾਨਕ ਉਸ ਸਮੇਂ ਦੇ ਪੀਰਾਂ ਦੀ ਅਲੌਕਿਕ, ਚਮਤਕਾਰੀ ਸ਼ਕਤੀ ਉਤੇ ਲਗਾਂਦੇ ਹਨ। ਪਰ ਕਿਤਨੇ ਕੁ ਲੋਕ ਹਨ ਜੋ ਅੱਜ ਵੀ ਸਭ ਘਟਨਾਵਾਂ ਉਤੇ ਅਜਿਹੇ ਮਾਪ-ਦੰਡ ਲਗਾ ਕੇ ਵਹਿਮਾਂ ਭਰਮਾਂ ਤੋਂ ਮੁਕਤ ਰਹਿੰਦੇ ਹਨ।

ਅਜਿਹਾ ਹੀ ਇਕ ਹੋਰ ਸ਼ਲਾਘਨੀ ਵਰਨਣ 'ਖੁਰਾਸਾਨ ਖਸਮਾਨਾ ਕੀਆ' ਵਾਲੇ ਪਦੇ ਵਿਚ ਮਿਲਦਾ ਹੈ, ਜਿਥੇ ਗੁਰੂ ਨਾਨਕ ਰਾਜਿਆਂ, ਸਾਧਕਾਂ, ਆਦਿ ਉਤੇ ਇਕ ਯਥਾਰਥਕ ਮਾਪ-ਦੰਡ ਲਗਾਂਦੇ ਹਨ :

ਜੇ ਸਕਤਾ ਸਕਤੇ ਕੋ ਮਾਰੇ ਤਾਂ ਮਨਿ ਰੋਸੁ ਨਾ ਹੋਈ
ਸਕਤਾ ਸੀਹੁ ਮਾਰੇ ਪੈਵਗੈ ਖਸਮੈ ਸਾ ਪੁਰਸਾਈ।
ਰਤਨ ਵਿਗਾੜਿ ਵਿਗੋਏ ਕੁਤੀ ਮੋਇਆ ਸਾਰ ਨ ਕਾਈ।

ਅਜਿਹੇ ਕਿਸੇ ਵਰਨਣ ਵਿਚ ਜੇ ਕਿਧਰੇ ਕੋਈ ਅਤਿ ਕਥਨੀ ਹੋ ਜਾਂਦੀ ਹੈ ਤਾਂ ਉਹ ਉਸ ਵਰਨਣ ਨੂੰ ਵਾਸਤਵਿਕ ਦੇ ਖੇਤਰ ਵਿਚੋਂ ਕੱਢ ਨਹੀਂ ਲੈ ਜਾਂਦੀ, ਜਿਵੇਂ :

'ਇਕ ਲਖੁ ਲਹਿਨਿ ਬਹਿਠੀਆਂ ਲਖੁ ਲਹਿਨਿ ਖੜੀਆਂ' ਦੀ ਸਥਿਤੀ ਭਾਵੇਂ ਸ਼ਾਬਦਿਕ ਰੂਪ ਵਿਚ ਉਹਨਾਂ ਵਿਚੋਂ ਕਿਸੇ ਇਸਤਰੀ ਦੀ ਨਾ ਹੋਵੇ ਜਿਹਨਾਂ ਨੂੰ ਬਾਬਰ ਨੇ ਐਮਨਾਬਾਦ ਉਤੇ ਧਾਵੇ ਪਿਛੋਂ ਕੈਦ ਕੀਤਾ ਸੀ, ਇਹ ਵਾਸਤਵਿਕ ਤੋਂ ਬਾਹਰ ਦੀ ਗੱਲ ਨਹੀਂ ਬਣਦੀ, ਕੇਵਲ ਅਤਿਕਥਨੀ ਅਖਵਾ ਸਕਦੀ ਹੈ, ਜਿਸ ਨੂੰ ਵਾਸਤਵਵਾਦ ਦੇ ਖੇਤਰ ਵਿਚ ਸਵੀਕਾਰ ਕੀਤਾ ਜਾ ਸਕਦਾ ਹੈ।

ਭਾਵੇਂ ਕਈ ਵਾਰੀ ਅਸੀਂ ਭਾਵਾਂ ਦੇ ਅਧੀਨ ਅਜਿਹੀ ਗੱਲਬਾਤ ਜਾਂ ਅਜਿਹਾ ਕਥਨ ਕਰ ਜਾਂਦੇ ਹਾਂ ਤੇ ਰੂਪਕ ਜਾਂ ਤੁਲਨਾ ਕਰ ਜਾਂਦੇ ਹਾਂ ਜੋ ਨਿਰੋਲ ਵਾਸਤਵ ਤੇ ਤਰਕ ਦੇ ਮਾਪ ਤੋਂ ਵਡੇਰੀ ਹੋਵੇ, ਪਰ ਜੇ ਇਸ ਦੇ ਅਰਥਾਂ ਵਿਚ ਕੋਈ ਵਾਸਤਵਿਕ ਰੂਪ ਵਿਚ ਅਸੰਭਵ ਜਾਂ ਤਰਕ ਤੋਂ ਬਾਹਰੀ ਗੱਲ ਨਾ ਹੋਵੇ ਤਾਂ ਉਸ ਨੂੰ ਵੀ ਹੋਰ ਨਹੀਂ ਤਾਂ ਕਾਵਿਮਈ ਯਥਾਰਥਵਾਦ ਆਖਿਆ ਜਾ ਸਕਦਾ ਹੈ। ਪ੍ਰੇਮ ਵਿਚ ਮੁਗਧ ਵਿਅਕਤੀ ਆਪਣੇ ਪ੍ਰੀਤਮ ਨੂੰ ਰਾਜਾ ਜਾਂ ਰਾਣੀ ਆਖ ਦੇਵੇ ਤਾਂ ਇਹਨਾਂ ਸ਼ਬਦਾਂ ਦਾ ਭਾਵ ਨਿਰੋਲ ਵਸਤੂਗਤ ਨਹੀਂ ਲਿਆ ਜਾਂਦਾ ਜਾਂ ਸਾਡੀ ਨਿੱਤ ਦਿਨ ਦੀ ਬੋਲੀ ਵਿਚ ਜਦੋਂ ਕਿਸੇ ਨੂੰ ਸ਼ੇਰ ਦਿਲ ਜਾਂ ਮ੍ਰਿਗ ਨੈਣੀ ਆਖਿਆ ਜਾਂਦਾ ਹੈ ਤਾਂ ਵੀ ਇਹ ਤੁਲਨਾ ਜਾਂ ਉਪਮਾ ਅਣਤਾਰਕਿਕ ਤੇ ਅਣਵਾਸਤਵਿਕ ਨਹੀਂ ਕਹਿਣੀ ਚਾਹੀਦੀ। ਸਾਡੀ ਨਿੱਤ ਦੀ ਬੋਲ ਚਾਲ ਵਿਚ ਇਤਨਾ ਕੁਝ ਭਾਗ ਅਤਿਸ਼ੋਕਤੀ ਨਾਲ ਭਰਿਆ ਜਾਂ ਸਜਾਇਆ ਹੁੰਦਾ ਹੈ ਕਿ ਅਸੀਂ ਉਸ ਦੇ ਤਰਕ ਸੰਗਤ ਜਾਂ ਵਾਸਤਵਿਕ

ਹੋਣ ਉਤੇ ਸ਼ੰਕਾ ਨਹੀਂ ਕਰਦੇ। ਜਦੋਂ ਸ਼ਾਹ ਮੁਹੰਮਦ ਕਹਿੰਦਾ ਹੈ :

ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ
ਵਾਂਗ ਨਿੰਬੂਆਂ ਲਹੂ ਨਿਚੋੜ ਸਿੱਟੇ।

ਤਾਂ ਇਹ ਗੱਲ ਅਣਵਾਸਤਵਿਕ ਨਹੀਂ ਆਖੀ ਜਾ ਸਕਦੀ। ਇਸੇ ਤਰ੍ਹਾਂ ਜਦੋਂ ਉਹ ਰਾਣੀ ਜਿੰਦਾ ਤੋਂ ਅਖਵਾਉਂਦਾ ਹੈ :

ਸ਼ਾਹ ਮਹੰਮਦਾ ਲਾਟ ਜੀ ਕਟਕ ਤੇਰੇ
ਮੇਰੇ ਗਲੋਂ ਤਗਾਦੜਾ ਲਾਵਣਗੇ।

ਤਾਂ ਇਹ ਨਹੀਂ ਸਮਝ ਲੈਣਾ ਚਾਹੀਦਾ ਕਿ ਸ਼ਾਹ ਮੁਹੰਮਦ ਇਹ ਕਹਿ ਰਿਹਾ ਹੈ ਕਿ ਅੰਗਰੇਜ਼ਾਂ ਨੇ ਰਾਣੀ ਦੇ ਗਲ ਦਾ ਗਹਿਣਾ ਜ਼ੇਵਰ ਉਤਾਰ ਲਿਆ ਸੀ। ਭਾਵ ਸਪਸ਼ਟ ਹੈ ਕਿ ਸ਼ਾਹ ਮੁਹੰਮਦ ਰਾਣੀ ਜਿੰਦਾਂ ਦੀ ਅੰਗਰੇਜ਼ਾਂ ਨਾਲ ਸਾਜ਼ਬਾਜ਼ ਦੀ ਕਰਤੂਤ ਨੂੰ ਉਸਦੇ ਆਪਣੇ ਲਈ ਹਾਨੀਕਾਰਕ ਹੋਣ ਦੀ ਅਟੱਲਤਾ ਦਰਸਾਉਂਦਾ ਹੈ। ਇਹ ਵੀ ਦੱਸ ਦੇਣਾ ਅਯੋਗ ਨਹੀਂ ਹੋਵੇਗਾ ਕਿ ਸ਼ਾਹ ਮੁਹੰਮਦ ਦੇ ਤਗਾਦੜਾ ਸ਼ਬਦ ਦੇ ਇਸ ਪ੍ਰਯੋਗ ਵਿਚ ਇਕ ਅਣਜਾਤਾ ਵਿਅੰਗ ਵੀ ਹੈ। ਤਗਾਦੜਾ ਅਥਵਾ ਤਗਾਦਾ ਸ਼ਬਦ ਅਰਬੀ ਦਾ ਹੈ ਜਿਸਦਾ ਉਚਾਰਣ ਭਾਰਤੀ ਭਾਸ਼ਾਵਾਂ ਵਿਚ ਅਸੀਂ ਤਕਾਜ਼ਾ ਕਰਦੇ ਹਾਂ, ਭਾਵੇਂ ਅਰਬੀ ਉਚਾਰਣ ਤਗਾਦਾ ਨਾਲ ਵਧੇਰੇ ਮਿਲਦਾ ਹੈ। ਇਸ ਤਰ੍ਹਾਂ ਇਸ ਪੰਕਤੀ ਦੇ ਅਰਥ ਇਹ ਹੋ ਜਾਂਦੇ ਹਨ ਕਿ ਭਾਵੇਂ ਰਾਣੀ ਜਿੰਦਾਂ ਨੂੰ ਆਸ ਸੀ ਕਿ ਖਾਲਸਾ ਫੌਜ ਅੰਗਰੇਜ਼ਾਂ ਤੋਂ ਹਾਰ ਖਾ ਕੇ ਉਸ ਨਾਲ ਤਕਾਜ਼ਾ ਕਰਨ ਜੋਗੀ ਨਹੀਂ ਰਹਿ ਜਾਵੇਗੀ, ਅਰਥਾਤ ਅੰਗਰੇਜ਼ ਖਾਲਸਾ ਫੌਜ ਨੂੰ ਹਰਾਕੇ ਉਸ ਦੇ ਗਲੋਂ ਇਕ ਤਕਾਜ਼ਾ ਲਾਹ ਦੇਣਗੇ, ਇਸ ਹਾਰ ਦਾ ਪਰਿਣਾਮ ਇਹ ਹੋਇਆ ਕਿ ਅੰਗਰੇਜ਼ਾਂ ਨੇ ਰਾਣੀ ਜਿੰਦਾਂ ਨੂੰ ਉਸ ਦਾ ਰਾਜ ਖੋਹ ਕੇ ਰਾਣੀ ਤੋਂ ਇਕ ਨਿਰਸ਼ਕਤ ਇਸਤਰੀ ਬਣਾ ਦਿਤਾ ਤੇ ਪ੍ਰਤੀਕ ਰੂਪ ਵਿਚ ਉਸ ਦੇ ਗਲ ਦਾ ਗਹਿਣਾ ਤੇ ਭੂਸ਼ਨ ਲਾਹ ਲਿਆ।

ਕਵਿਤਾ ਵਿਚ ਅਜਿਹੀ ਅਤਿਸ਼ੋਕਤੀ ਜਾਂ ਵਕਰੋਕਤੀ ਦੀ ਵਰਤੋਂ ਆਮ ਕੀਤੀ ਜਾਂਦੀ ਹੈ ਤੇ ਭਾਰਤੀ ਸਾਹਿਤ ਸ਼ਾਸਤਰ ਦੀ ਇਕ ਸ਼ਾਖਾ ਵਕਰੋਕਤੀਵਾਦ ਅਨੁਸਾਰ ਕਾਵਿ ਵਿਚ ਵਕਰੋਕਤੀ ਹੀ ਪ੍ਰਧਾਨ ਵਸਤੂ ਜਾਂ ਗੁਣ ਹੁੰਦਾ ਹੈ, ਤੇ ਆਧੁਨਿਕ ਸਾਹਿਤ ਸਮੀਖਿਆ ਵਿਚ ਵੀ ਅਜਿਹੀ ਵਕਰੋਕਤੀ ਅਣਯਥਾਰਥਕ ਨਹੀਂ ਸਮਝੀ ਜਾਂਦੀ । ਜਿਸ ਨੂੰ ਭਾਰਤੀ ਸਾਹਿਤ ਸ਼ਾਸ਼ਤਰ ਵਿਚ ਸ਼ਬਦ ਵਿਅੰਜਨਾ ਸ਼ਕਤੀ ਕਿਹਾ ਜਾਂਦਾ ਹੈ ਉਸ ਵਿਚ ਇਸੇ ਤਰ੍ਹਾਂ ਸ਼ਬਦ ਦੇ ਅਰਥ ਸਾਧਾਰਣ ਅਥਵਾ ਅਭਿਦਾ ਤੋਂ ਪਰੇ ਲੰਘ ਕੇ ਵਿਅੰਜਨਾਤਮਕ ਹੋ ਜਾਂਦੇ ਹਨ। ਇਸ ਨਾਲ ਵਾਸਤਵ ਦੀ ਉਲੰਘਣਾ ਨਹੀਂ ਹੁੰਦੀ ਸਗੋਂ ਵਾਸਤਵ ਨੂੰ ਇਕ ਪ੍ਰਕਾਰ ਦੀ ਪ੍ਰਤਿਧੁਨੀ ਜਾਂ ਗੂੰਜ ਪ੍ਰਾਪਤ ਹੋ ਜਾਂਦੀ ਹੈ ਤੇ ਇਹ ਸ਼ਕਤੀ ਵਾਸ-ਤਵਿਕਤਾ ਨੂੰ ਉਚੇਰੇ ਜਾਂ ਡੂੰਘੇਰੇ ਅਰਥ ਪ੍ਰਦਾਨ ਕਰਦੀ ਹੈ।

ਤਾਂ ਵੀ ਕਈ ਵਾਰੀ ਇਸ ਪ੍ਰਕਾਰ ਦੀ ਵਿਅੰਜਨਾ ਸਾਹਿਤਕਾਰ ਅਥਵਾ ਕਵੀ ਦੇ ਮਨ ਦੀ ਸਮਾਜਕ ਚੇਤਨਾ ਦੀ ਕਿਸੇ ਪਰਤ ਦਾ ਤੇ ਸਮੇਂ ਦੀ ਸਮਾਜਕ ਸਥਿਤੀ ਦੇ ਕਿਸੇ ਗੁਣ ਲਛਣ ਦਾ ਪ੍ਰਗਟਾਵਾ ਕਰ ਜਾਂਦੀ ਹੈ : 'ਤਿਨ ਗਲਿ ਸਿਲਕਾ ਪਾਈਆਂ ਟੁਟਣ ਮੋਤਸਰੀਆਂ' ਤੋਂ ਇਹ ਭਾਵ ਨਹੀਂ ਲੈ ਲੈਣਾ ਚਾਹੀਦਾ ਕਿ ਗੁਰੂ ਨਾਨਕ ਨੂੰ ਕੇਵਲ ਅਮੀਰਜ਼ਾਦੀਆਂ ਉਤੇ ਹੋਏ ਦਮਨ ਤੇ ਅਤਿਆਚਾਰ ਦਾ ਹੀ ਅਹਿਸਾਸ ਸੀ; ਸਾਧਾਰਣ ਇਸਤ੍ਰੀ ਪੁਰਸ਼ ਉਤੇ ਅਤਿਆਚਾਰ ਨੂੰ ਉਹ ਅੱਖੋਂ ਪਰੋਖੇ ਕਰ ਰਹੇ ਸਨ। ਇਸ ਪੰਕਤੀ ਦੇ ਅਰਥ ਨਿਆਏ ਸੰਗਤ ਰੂਪ ਵਿਚ ਇਹ ਹੋ ਜਾਂਦੇ ਹਨ ਕਿ ਸਾਧਾਰਣ

ਇਸਤ੍ਰੀ ਪੁਰਸ਼ਾਂ ਦਾ ਜੋ ਬੁਰਾ ਹਾਲ ਹੋਇਆ ਹੋਵੇਗਾ ਉਹ ਤਾਂ ਹੋਇਆ ਹੀ ਹੋਵੇਗਾ; ਵੱਡੇ ਘਰਾਂ ਦੀਆਂ ਇਸਤਰੀਆਂ ਵੀ ਬੇਪਤੀ ਤੇ ਅਤਿਆਚਾਰ ਤੋਂ ਨਹੀਂ ਬਚ ਸਕੀਆਂ ਸਨ। ਤਦ ਵੀ ਇਹ ਉਸ ਸਮੇਂ ਦੇ ਸੁਭਾਵ ਅਨੁਸਾਰ ਕਵੀ ਦੀ ਚੇਤਨਾ ਦਾ ਪ੍ਰਗਟਾਵਾ ਜ਼ਰਰ ਕਰਦੀ ਹੈ।

ਕਿੰਤੂ ਕੀਤਾ ਜਾ ਸਕਦਾ ਹੈ ਕਿ ਬਾਬਰ ਜਾਂ ਕਿਸੇ ਹੋਰ ਵੀ ਧਾਵਾਕਾਰ ਦੀ ਸੈਨਾ ਦੇ ਅਤਿਆਚਾਰੀ ਵਰਤਾਰੇ ਨੂੰ ਹੋਰ ਕਿੰਨ੍ਹਾਂ ਵਧੇਰੇ ਤਰਕ ਸੰਗਤ ਸ਼ਬਦਾਂ ਵਿਚ ਵਰਨਣ ਕੀਤਾ ਜਾ ਸਕਦਾ ਸੀ ? ਜਦੋਂ ਕਿ ਸਮੇਂ ਦੇ ਸੁਭਾਵ ਅਨੁਸਾਰ ਸਾਧਾਰਣ ਇਸਤ੍ਰੀ ਪੁਰਸ਼ ਦਾ ਜੀਵਨ ਸਮੁਚੇ ਰੂਪ ਵਿਚ ਅਜਿਹੇ ਦਮਨ ਤੇ ਅਤਿਆਚਾਰ ਦੇ ਅਧੀਨ ਲੰਘਦਾ ਸੀ, ਤਾਂ ਇਸ ਸਥਿਤੀ ਨੂੰ ਜੀਵਨ ਦੀ ਸਾਧਾਰਣ ਸਥਿਤੀ ਸਮਝ ਲੈਣਾ ਇਕ ਤੀਬਰ ਭਾਵੀ ਵਿਅਕਤੀ ਲਈ ਵੀ ਸਾਧਾਰਣ ਗੱਲ ਸੀ। ਉਸਦੀ ਸੰਵੇਦਨਾ ਨੂੰ ਹਲੂਣਾ ਦੇਣ ਵਾਲੀ ਘਟਨਾ ਉਸ ਸਮੇਂ ਦੇ ਸ਼ਕਤੀਸ਼ਾਲੀ ਤੇ ਸੰਪੰਨ ਵਰਗ ਦੇ ਇਸਤ੍ਰੀ ਪੁਰਸ਼ਾਂ ਨਾਲ ਅਜਿਹਾ ਅਤਿਆਚਾਰ ਹੀ ਹੋ ਸਕਦਾ ਸੀ। ਮੋਟੀ ਗੱਲ ਤਾਂ ਇਹ ਹੈ ਕਿ ਆਧੁਨਿਕ ਸਮੇਂ ਨਿਪਟ ਵਾਸਤਵਵਾਦ ਵਿਚ ਇਕ ਔਗਣ ਇਸੇ ਪੱਖ ਤੋਂ ਦੇਖਿਆ ਤੇ ਦਰਸਾਇਆ ਜਾਂਦਾ ਹੈ ਤੇ ਕਿਹਾ ਜਾਂਦਾ ਹੈ ਕਿ ਆਧੁਨਿਕ ਵਾਸਤਵਵਾਦ ਮਨੁੱਖੀ ਜੀਵਨ ਦੀ ਕਠੋਰਤਾ ਨੂੰ ਅਤਿ-ਸ਼ੋਕਤੀ ਅਥਵਾ ਅਤਿ ਕਥਨੀ ਨਾਲ ਵਰਨਣ ਕਰਦਾ ਹੈ।

ਇਸੇ ਤਰ੍ਹਾਂ ਜਦੋਂ ਵਾਸਤਵਵਾਦੀ ਲੇਖਕ ਵਿਚ ਜੀਵਨ ਦੇ ਕੋਹਜੇ ਤੇ ਕਠੋਰ ਰੂਪਾਂ ਨੂੰ ਹੀ, ਇਸਦੇ ਸਰੀਰਕ ਤੇ ਮਾਨਸਿਕ ਰੋਗਾਂ ਨੂੰ ਹੀ, ਵਰਨਣ ਵਿਚ ਲਿਆਂਦਾ ਜਾਂਦਾ ਹੈ ਤਾਂ ਵੀ ਵਾਸਤਵ ਦੀ ਉਲੰਘਣਾ ਹੋ ਜਾਂਦੀ ਹੈ ਕਿਉਂਕਿ ਕਿਸੇ ਸਮੇਂ ਵਿਚ ਵੀ ਜੀਵਨ ਨਿਰਾ ਕਠੋਰ ਜਾਂ ਕੋਹਜਾ ਜਾਂ ਦੁਖੀ ਨਹੀਂ ਹੁੰਦਾ, ਇਸ ਵਿਚ ਸੁੰਦਰਤਾ, ਮਿਰਦੁਲਤਾ, ਮਿਠਾਸ ਤੇ ਹੋਰ ਅਜਿਹੇ ਚੰਗੇ ਗੁਣ ਵੀ ਹੁੰਦੇ ਹਨ। ਤੇ ਵਾਸਤਵ ਦੇ ਵ੍ਰਿਤਾਂਤ ਵਿਚ ਉਨ੍ਹਾਂ ਤੱਤਾਂ ਨੂੰ ਭੁਲਾ ਕੇ ਸਾਹਿਤਕਾਰ ਅਥਵਾ ਕਲਾਕਾਰ ਨੂੰ ਇਕ ਪਾਸਾ ਨਹੀਂ ਹੋ ਜਾਣਾ ਚਾਹੀਦਾ। ਅਜਿਹੇ ਵਰਨਣ ਨੂੰ ਆਮ ਸਾਹਿਤ ਪਰਿਭਾਸ਼ਾ ਵਿਚ ਪ੍ਰਕ੍ਰਿਤਿਵਾਦ ਆਖਿਆ ਜਾਂਦਾ ਹੈ। ਭਾਵੇਂ ਇਹ ਸ਼ਬਦ ਵੀ ਪੂਰਣ ਰੂਪ ਤਰਕ ਸੰਗਤ ਨਹੀਂ ਕਿਉਂਕਿ ਪ੍ਰਕ੍ਰਿਤੀ ਵਿਚ ਵੀ ਕੁਹਜ, ਕਠੋਰਤਾ ਤੇ ਰੋਗ ਤੋਂ ਉਪਰੰਤ ਸੁੰਦਰਤਾ ਤੇ ਸੁਆਸਥ ਵੀ ਹੁੰਦਾ ਹੈ। ਇਸ ਲਈ ਵਾਸਤਵ ਦੇ ਇਕ ਪਾਸੇ ਕਠੋਰ ਵਰਨਣ ਨੂੰ ਪ੍ਰਕ੍ਰਿਤਿਵਾਦ ਵੀ ਕਹਿਣਾ ਯੋਗ ਨਹੀਂ ਭਾਵੇਂ ਪਰਿਭਾਸ਼ਾ ਰੂਪ ਵਿਚ ਅਸੀਂ ਇਸ ਉਕਤੀ ਦੀ ਵਰਤੋਂ ਆਮ ਕਰ ਲੈਂਦੇ ਹਾਂ।

ਦੂਜੇ ਬੰਨੇ ਵਾਸਤਵ ਦੇ ਕੇਵਲ ਸੁੰਦਰ ਤੇ ਸੁਭ ਤੱਤਾਂ ਨੂੰ ਵਰਨਣ ਕਰਨਾ ਵੀ ਨਿਆਇ ਸੰਗਤ ਨਹੀਂ ਤੇ ਇਸ ਪ੍ਰਕਾਰ ਦੇ ਵਰਨਣ ਨੂੰ ਸੁਹਜਵਾਦੀ ਵਰਨਣ ਕਿਹਾ ਜਾਂਦਾ ਹੈ।

ਇਨ੍ਹਾਂ ਦੋਹਾਂ ਪ੍ਰਕਾਰਾਂ ਦੇ ਵਰਨਣ ਨੂੰ ਅਸੀਂ ਵਾਸਤਵ ਤੋਂ ਦੂਰ ਦੇ, ਵਿਸ਼ੇਸ਼ ਕਰਕੇ ਪ੍ਰਕਿਤਿਵਾਦੀ ਵਰਨਣ ਨੂੰ, ਵਾਸਤਵ ਦੀ ਉਲੰਘਣਾ ਕਰਨ ਵਾਲੇ ਵਰਨਣ ਆਖਦੇ ਹਾਂ।

## 3

ਪਿਛਲੇ ਸਮੇਂ ਦੀ ਸਾਹਿਤਕ ਰਚਨਾ ਦੇ ਵਾਸਤਵਵਾਦੀ ਦ੍ਰਿਸ਼ਟੀਕੋਣ ਤੋਂ ਅਧਿਐਨ ਦੇ ਰਾਹ ਵਿਚ ਇਹ ਕਠਿਨਾਈ ਸੁਭਾਵਕ ਹੀ ਆ ਜਾਂਦੀ ਹੈ। ਭਾਵੇਂ ਅਸੀਂ ਇਸ ਵਿਚ ਵਾਸਤਵਵਾਦ ਦੀ ਚੇਤਨਾ ਦੀ ਅਣਹੋਂਦ ਤੋਂ ਇਨਕਾਰ ਨਹੀਂ ਕਰ ਸਕਦੇ, ਪਰ ਸਾਨੂੰ ਇਸ ਗੱਲ ਤੋਂ ਚੇਤੰਨ ਰਹਿਣਾ ਚਾਹੀਦਾ ਕਿ ਉਸ ਸਮੇਂ ਵਿਚ ਅਜਿਹੀ ਵਾਸਤਵਵਾਦੀ ਚੇਤਨਾ ਉਤਪੰਨ ਹੀ ਨਹੀਂ ਸੀ ਹੋਈ। ਇਸ-

ਜਗਤ ਦੀ ਇਕ ਪ੍ਰਸਿਧ ਸੂਫੀ ਇਸਤ੍ਰੀ ਰਾਬਿਆ, ਦਾ ਕਥਨ ਹੈ ਕਿ ਜਿਸ ਦਿਨ ਅੱਲਾ ਮੇਰੇ ਉਤੇ
ਕੋਈ ਕਸ਼ਟ ਨਹੀਂ ਵਰਤਾਂਦਾ, ਤਾਂ ਮੈਂ ਸਮਝਦੀ ਹਾਂ ਕਿ ਉਸਨੇ ਮੈਨੂੰ ਭੁਲਾ ਦਿਤਾ ਹੈ। ਇਸ ਕਥਨ
ਦਾ ਧਾਰਮਿਕ ਅਰਥਾਪਨ ਭਾਵੇਂ ਕੁਝ ਹੋਵੇ, ਇਹ ਉਸ ਸਮੇਂ ਦੀ ਸਾਧਾਰਣ ਜਨਤਾ ਦੀ ਵਾਸਤਵਿਕ
ਸਥਿਤੀ ਦਾ ਵਰਨਣ ਅਵੱਸ਼ਕ ਹੈ, ਜਦੋਂ ਜੀਵਨ ਵਿਚ ਕਸ਼ਟ ਤੇ ਰੋਗ ਦਾ ਭਾਗ ਵਧੇਰੇ ਹੀ ਹੁੰਦਾ ਸੀ
ਤੇ ਸੁਖ ਤੇ ਸੁਆਸਥ ਦਾ ਘੱਟ ਜਾਂ ਜਦੋਂ ਸ਼ੇਖ ਫ਼ਰੀਦ ਕਹਿੰਦੇ ਹਨ :

ਫ਼ਰੀਦ ਚਿੰਤਿ ਖਟੋਲਾ ਵਾਣੁ ਦੁਖੁ ਬਿਰਹੋਂ ਵਿਛਾਵਣ ਲੇਫੁ
ਏਹੁ ਹਮਾਰਾ ਜੀਵਣਾ ਤੂੰ ਸਾਹਿਬ ਸੱਚੇ ਦੇਖੁ

ਤਾਂ ਸਪਸ਼ਟ ਹੈ ਕਿ ਇਹ ਸ਼ੇਖ ਫਰੀਦ ਦਾ ਆਪਣੇ ਨਿਜੀ ਜੀਵਨ ਦਾ ਵਰਨਣ ਨਹੀਂ,
ਸਾਧਾਰਣ ਜਨਤਾ ਦੇ ਜੀਵਨ ਦਾ ਵਰਨਣ ਹੈ। ਦਲੀਪ ਕੌਰ ਟਿਵਾਣਾ ਦਾ ਨਾਵਲ 'ਏਹੁ ਹਮਾਰਾ
ਜੀਵਣਾ', ਇਹਨਾਂ ਅਰਥਾਂ ਵਿਚ ਹੀ ਸਾਡੇ ਸਮੇਂ ਦੀ ਗਰੀਬ ਇਸਤ੍ਰੀ ਦੇ ਜੀਵਨ ਦਾ ਨਿਆਇ
ਯੁਕਤ ਵਰਨਣ ਹੈ।

ਜਾਂ ਫਿਰ ਸ਼ੇਖ ਫਰੀਦ ਦਾ ਹੀ ਇਕ ਹੋਰ ਕਥਨ :

ਫਰੀਦਾ ਜੇ ਤੈਂ ਮਾਰਨਿ ਮੁਕੀਆਂ ਤਿਨਾਂ ਨਾ ਮਾਰੇਂ ਘੁੰਮਿ
ਆਪਨੜੈ ਘਰ ਜਾਈਐ ਪੈਰ ਤਿਨਾਂ ਦੇ ਚੁੰਮਿ

ਇਹ ਕਥਨ ਉਸ ਸਮੇਂ ਸਾਧਾਰਨ ਜਨਤਾ, ਤੇ ਵਿਸ਼ੇਸ਼ ਕਰ ਕੇ ਭਾਰਤੀ ਜਨਤਾ ਦੇ ਜੀਵਨ
ਦੀ ਨਿੱਤ ਦਿਨ ਦੀ ਅਵਸਥਾ ਸੀ। ਉਸ ਉਤੇ ਸ਼ਕਤੀਵਰ ਵਰਗ ਵਲੋਂ ਅਨੇਕ ਪ੍ਰਕਾਰ ਧੱਕਾ ਜ਼ੋਰੀ
ਹੁੰਦੀ ਸੀ ਤੇ ਸਿਆਣਿਆਂ ਦੀ ਮਤ ਉਹਨਾਂ ਨੂੰ ਇਹੋ ਸੀ ਕਿ ਇਸ ਨੂੰ ਈਸ਼ਵਰ ਦੀ ਮਰਜ਼ੀ ਸਮਝ ਕੇ
ਹੀ ਸਵੀਕਾਰ ਕਰ ਲੈਣਾ ਚਾਹੀਦਾ ਹੈ।

ਜਾਂ ਫਿਰ ਜਦੋਂ ਦੁਆਰਕਾ ਨਗਰੀ ਵਿਚ ਘੋੜੇ ਉਤੇ ਚੜ੍ਹੇ ਹੋਏ ਇਕ ਮੁਗਲ ਨੇ ਨਾਮਦੇਵ ਨੂੰ
ਆਪਣੀ ਗਠੜੀ ਸਿਰ ਉਤੇ ਚੁਕਾ ਕੇ ਪਿੱਛੇ ਤੋਰ ਲਿਆ ਤਾਂ ਨਾਮਦੇਵ ਦੀ ਬਾਣੀ ਵਿਚ ਇਸ
ਘਟਨਾ ਨੂੰ ਇਉਂ ਵਰਨਣ ਕੀਤਾ ਗਿਆ ਹੈ :

ਖੂਬ ਤੇਰੀ ਪਗੜਿ ਮੀਠੇ ਤੇਰੇ ਬੋਲ
ਦਵਾਰਕਾ ਨਗਰੀ ਕਾਹੇ ਕੇ ਮਗੋਲ।

ਅਰਥਾਤ ਤੂੰ ਇਸ ਦਵਾਰਕਾ ਨਗਰੀ ਵਿਚ ਅਜਿਹੀ ਸੁਹਣੀ ਪੱਗ ਵਾਲਾ ਤੇ ਮਿੱਠੇ ਬੋਲਾਂ
ਵਾਲਾ ਅਤਿਆਚਾਰੀ ਮੁਗਲ ਨਹੀਂ ਹੋ ਸਕਦਾ, ਕ੍ਰਿਸ਼ਨ ਹੀ ਇਹ ਰੂਪ ਧਾਰ ਕੇ ਮੇਰੀ ਪਰੀਖਿਆ
ਲੈਣ ਆਇਆ ਹੈਂ।

ਜਾਂ ਜਦੋਂ ਗੁਰੂ ਨਾਨਕ ਨੇ ਆਖਿਆ : ਗਰੀਬੀ ਗਦਾ ਹਮਾਰੀ—ਖੰਨਾ ਸਗਿਲ ਰੈਣ ਡਾਰੀ
ਤਾਂ ਇਸ ਕਥਨ ਦਾ ਭਾਵ ਉਸ ਸਮੇਂ ਦੀ ਜਨਤਾ ਪਾਸ ਇਕੋ ਇਕ ਸ਼ਾਸਤਰ ਰਹਿ ਜਾਣ ਦੀ ਸੂਚਨਾ
ਦੇਣਾ ਹੈ ਜਿਵੇਂ ਅੰਗਰੇਜ਼ਾਂ ਦੇ ਰਾਜ ਵਿਰੁਧ ਮਹਾਤਮਾ ਗਾਂਧੀ ਨੇ ਸ਼ਾਂਤਮਈ ਸਤਿਆਗ੍ਰਹਿ ਦੀ ਨੀਤੀ
ਦਾ ਪ੍ਰਚਾਰ ਕੀਤਾ ਸੀ।

ਅਮਰੀਕਾ ਦੀ ਇਕ ਵਾਰਤਾ ਵਿਚ ਪੁਰਾਣੇ ਸਮੇਂ ਦਾ ਇਕ ਆਦਿਵਾਸੀ (ਜਿਸ ਨੂੰ ਉਹ
ਲਾਲ ਹਿੰਦੁਸਤਾਨੀ ਕਹਿੰਦੇ ਸਨ) ਆਪ ਘੋੜੇ 'ਤੇ ਚੜ੍ਹਿਆ ਹੋਇਆ ਦੱਸਿਆ ਗਿਆ ਹੈ। ਉਸ ਦੀ
ਪਤਨੀ ਪਿਛੇ ਪਿਛੇ ਗਠੜੀ ਚੁੱਕੀ ਤੁਰੀ ਆਉਂਦੀ ਹੈ। ਇਕ ਗੋਰਾ ਅਮਰੀਕਨ ਉਸ ਨੂੰ ਪੁਛਦਾ ਹੈ ਕਿ

ਤੂੰ ਆਪਣੀ ਸਾਥੀ ਇਸਤਰੀ ਨੂੰ ਇਸ ਤਰ੍ਹਾਂ ਪਿਛੇ ਪਿਛੇ ਕਿਉਂ ਤੋਰ ਰਿਹਾ ਹੈਂ ਜਦੋਂ ਕਿ ਤੂੰ ਆਪ ਘੋੜੇ ਉਤੇ ਚੜ੍ਹਿਆ ਹੋਇਆ ਹੈਂ, ਤਾਂ ਉਹ ਆਦਿਵਾਸੀ ਉਤਰ ਦਿੰਦਾ ਹੈ ਕਿ ਇਸ ਪਾਸ ਕੋਈ ਘੋੜਾ ਨਹੀਂ। ਇਸੇ ਤਰ੍ਹਾਂ ਸਾਡੇ ਦੇਸ ਵਿਚ ਵੀ ਹੁਣ ਤਕ ਇਹ ਵਰਤਾਰਾ ਰਿਹਾ ਹੈ ਕਿ ਆਦਮੀ ਅੱਗੇ ਅੱਗੇ ਤੁਰਿਆ ਜਾਵੇ ਤੇ ਇਸਤਰੀ ਉਸ ਦੇ ਪਿੱਛੇ ਨਾ ਕੇਵਲ ਅੰਵਾਣਾ ਹੀ ਸਗੋਂ ਇਕ ਗਠੜੀ ਚੁਕੀ ਤੁਰੀ ਜਾਂਦੀ ਹੋਵੇ। ਜਾਂ ਇਸਤਰੀ ਵਲੋਂ ਆਪਣੇ ਪਤੀ ਦੀ ਦਾਸੀ ਬਣ ਕੇ ਸੇਵਾ ਕਰਨਾ ਇਕ ਉਤਮ ਗੁਣ ਸਮਝਿਆ ਗਿਆ ਹੈ ਜਿਸ ਨੂੰ ਕਈ ਥਾਈਂ ਸਾਡੇ ਉਚ ਸਾਹਿਤ ਵਿਚ ਸੁਭਾਵਕ ਹੀ ਵਰਨਣ ਕੀਤਾ ਗਿਆ ਹੈ। ਇਹ ਵਰਨਣ ਨਾਕੇਵਲ ਸਾਧਾਰਣ ਮਨੁੱਖ ਦੀ ਨਿਮਰਤਾ ਦੇ ਲਿਖਾਇਕ ਹਨ; ਇਹ ਸਾਡੇ ਦੇਸ ਦੀ ਇਸਤਰੀ ਜਾਤੀ ਦੀ ਦਸ਼ਾ ਦੇ ਸੂਚਕ ਵੀ ਹਨ। ਇਸ ਪੱਖ ਤੋਂ ਇਹ ਸਾਰੇ ਇਸ ਸਮੇਂ ਦੇ, ਤੇ ਕਾਫੀ ਹੱਦ ਤਕ ਹੁਣ ਦੇ ਸਮੇਂ ਦੇ ਯਥਾਰਥ ਅਥਵਾ ਵਾਸਤਵ ਦਾ ਚਿੱਤਰ ਖਿਚਦੇ ਹਨ।

ਇਸ ਤਰ੍ਹਾਂ ਵਾਸਤਵਵਾਦ ਜਾਂ ਯਥਾਰਥਵਾਦ ਇਕ ਬਹੁਭਾਵੀ ਉਕਤੀ ਹੈ। ਇਸ ਨੂੰ ਇਕੋ ਪੱਖ ਤੋਂ ਦੇਖਣਾ ਯਥਾਰਥ ਦੇ ਅਨੁਕੂਲ ਨਹੀਂ। ਪਰ ਦੂਜੇ ਪਾਸੇ ਉਹਨਾਂ ਰਚਨਾਵਾਂ ਵਿਚ, ਜਿਹਨਾਂ ਦੇ ਸ਼ਬਦਾਂ ਵਿਚ ਸਮੇਂ ਦੀ ਸਥਿਤੀ ਦੀ ਬਹੁਪ੍ਰਕਾਰੀ ਵਿਅੰਜਨਾ ਹੁੰਦੀ ਹੈ, ਉਹਨਾਂ ਨੂੰ ਕੇਵਲ ਆਪਣੇ ਧਾਰਮਿਕ ਨਿਜੀ ਦ੍ਰਿਸ਼ਟੀਕੋਣ ਤੋਂ ਦੇਖਣਾ ਅਤੇ ਵਿਚਾਰਨਾ ਵੀ ਸਾਹਿਤਕ ਦ੍ਰਿਸ਼ਟੀ ਤੋਂ ਵਾਂਝੇ ਹੋਣ ਦਾ ਸੂਚਕ ਹੈ। ਜੇ ਅਸੀਂ ਆਪਣੇ ਧਾਰਮਿਕ ਗਰੰਥਾਂ ਨੂੰ ਸਾਹਿਤ ਦੀ ਪਧਿਤੀ ਵਿਚ ਗਿਣਨਾ ਹੈ ਤਾਂ ਸਾਨੂੰ ਉਹਨਾਂ ਦੇ ਵਿਚੋਂ ਉਠਦੀ ਸਮਾਜਕ ਤੇ ਇਤਿਹਾਸਕ ਵਿਅੰਜਨਾ ਤੋਂ ਗਹਿਲੇ ਨਹੀਂ ਰਹਿਣਾ ਚਾਹੀਦਾ।

[ਪਿੰਡ ਤੇ ਡਾਕਘਰ ਦਾਖਾ, ਜ਼ਿਲਾ ਲੁਧਿਆਣਾ]



**ਪੁਰਸਕਾਰ ਤੇ ਸਨਮਾਨ :** ਪੰਜਾਬ ਸਾਹਿਤ ਅਕਾਦਮੀ ਨੇ ਵਰਿਆਮ ਸੰਧੂ ਦੇ ਕਹਾਣੀ ਸੰਗ੍ਰਹਿ 'ਅੰਗ ਸੰਗ', ਅਜਮੇਰ ਔਲਖ ਦੇ ਨਾਟਕਾਂ ਦੀ ਪੁਸਤਕ 'ਅਰਬਦ ਨਰਬਦ ਧੁੰਦੂਕਾਰਾ', ਸੁਰਜੀਤ ਪਾਤਰ ਦੇ ਗਜ਼ਲ ਸੰਗ੍ਰਹਿ 'ਹਵਾ ਵਿਚ ਲਿਖੇ ਹਰਫ', ਵਣਜਾਰਾ ਬੇਦੀ ਦੀ ਗਦ ਪੁਸਤਕ 'ਅੱਧੀ ਮਿੱਟੀ ਅੱਧਾ ਸੋਨਾ' ਅਤੇ ਕੁਮਾਰ ਵਿਕਲ ਦੇ ਹਿੰਦੀ ਕਾਵਿ ਸੰਗ੍ਰਹਿ 'ਏਕ ਛੋਟੀ ਸੀ ਲੜਾਈ' ਨੂੰ ਪੁਰਸਕਾਰ ਦਿਤਾ ਹੈ। ਪੰਜਾਬ ਕਲਾ ਪਰਿਸ਼ਦ ਨੇ ਸਰਬ ਸ੍ਰੀ ਕੁਲਵੰਤ ਸਿੰਘ ਵਿਰਕ, ਸੁਰਿੰਦਰ ਸਿੰਘ ਨਰੂਲਾ ਅਤੇ ਰਵਿੰਦਰ ਰਵੀ ਨੂੰ ਉਹਨਾਂ ਦੀ ਸਮੁੱਚੀ ਸਾਹਿਤਕ ਪ੍ਰਾਪਤੀ ਲਈ ਸਨਮਾਨਿਆ ਹੈ। ਅਸੀਂ ਇਹਨਾਂ ਪੁਰਸਕਾਰਾਂ ਤੇ ਸਨਮਾਨਾਂ ਦਾ ਸੁਆਗਤ ਕਰਦੇ ਹੋਏ ਸੰਬੰਧਿਤ ਸਾਹਿਤਕਾਰਾਂ ਨੂੰ ਨਿੱਘੀ ਮੁਬਾਰਕਬਾਦ ਦਿੰਦੇ ਹਾਂ।

**ਕਰਨੈਲ ਬਾਗੀ ਦਾ ਵਿਛੋੜਾ :** ਸ੍ਰੀ ਕਰਨੈਲ ਬਾਗੀ ਜੋ ਪ੍ਰੋਲਤਾਰੀ ਦਿੱਖ ਵਾਲੇ ਇਕ ਸ਼ਕਤੀਵਰ ਤੇ ਨਿਵੇਕਲੇ ਕਵੀ ਵਜੋਂ ਉਭਰ ਰਹੇ ਸਨ, ਪਿਛਲੇ ਦਿਨੀਂ ਸਦੀਵੀ ਵਿਛੋੜਾ ਦੇ ਗਏ। 'ਲੋਹੇ ਦੇ ਮਰਦ' ਅਤੇ 'ਧਰਤੀ ਲਹੂ ਲੁਹਾਣ' ਪੁਸਤਕਾਂ ਦੇ ਲੇਖਕ ਇਸ ਕ੍ਰਾਂਤੀਕਾਰੀ ਕਵੀ ਦੇ ਬੇਮੌਕਾ ਵਿਛੋੜੇ ਉਤੇ ਅਸੀਂ ਡੂੰਘਾ ਦੁੱਖ ਪ੍ਰਗਟ ਕਰਦੇ ਹਾਂ।

[ਸੰਪਾਦਕ]



## ਸਮਕਾਲੀ ਸਾਹਿਤ—ਇਕ ਪ੍ਰਤੀਕਰਮ

ਪਿਆਰੇ ਰਘਬੀਰ ਜੀ,

ਜਨਵਰੀ-ਮਾਰਚ 1981 ਦੇ 'ਸਿਰਜਣਾ' ਵਿਚ ਤੁਹਾਡਾ ਸੰਪਾਦਕੀ ਬੜੇ ਉਤਸ਼ਾਹ ਨਾਲ ਲਿਖਿਆ ਪ੍ਰਤੀਤ ਹੁੰਦਾ ਹੈ। ਇਹ ਉਤਸ਼ਾਹ ਤੁਹਾਨੂੰ ਸਮਕਾਲੀ ਸਹਿਤ ਦੇ 'ਹਾਂ-ਪੱਖੀ ਰੁਝਾਨ' ਵਿਚੋਂ ਪ੍ਰਾਪਤ ਹੋਇਆ ਹੈ। ਸਮਕਾਲੀ ਸਾਹਿਤ ਵਿਚੋਂ ਤੁਹਾਨੂੰ ਉਸ ਪ੍ਰਗਤਿਵਾਦੀ ਮਾਨਵਵਾਦ ਦੇ ਦਰਸ਼ਨ ਹੋਏ ਹਨ ਜਿਸ ਦੀ ਮੂਲ ਸੁਰ ਵਿਚੋਂ ਸਮਕਾਲੀ ਸ਼ੋਸ਼ਨਕਾਰੀ ਅਤੇ ਅਮਾਨਵੀ ਵਿਵਸਥਾ ਨੂੰ ਬਦਲਣ ਦੀ ਲੋੜ ਦੀ ਸਹਿਜ ਪ੍ਰਤੀਤੀ ਹੁੰਦੀ ਹੈ। ਆਪਣੀਆਂ ਇਨ੍ਹਾਂ ਉਤਸ਼ਾਹ ਭਰੀਆਂ ਭਵਿੱਖਾਰਥੀ ਸੰਭਾਵਨਾਵਾਂ ਦੇ ਪ੍ਰਮਾਣ ਵਜੋਂ ਤੁਸੀਂ ਉਨ੍ਹਾਂ ਸਾਹਿਤ ਰਚਨਾਵਾਂ ਦਾ ਕੋਈ ਜ਼ਿਕਰ ਨਹੀਂ ਕੀਤਾ ਜੋ ਤੁਹਾਡੀ ਧਾਰਨਾ ਦਾ ਪ੍ਰਤਿਮਾਨ ਬਣ ਸਕਣ, ਸਿਰਫ ਗਲਪ ਸਾਹਿਤ ਵਲ ਚਲਾਵਾਂ ਜਿਹਾ ਸੰਕੇਤ ਦਿਤਾ ਹੈ। ਮੈਂ ਆਪਣੇ ਸਪਸ਼ਟੀਕਰਣ ਵਾਸਤੇ ਤੁਹਾਡੇ ਕੋਲੋਂ ਜਾਣਨਾ ਚਾਹੁੰਦਾ ਹਾਂ ਕਿ ਸਿਵਾਏ ਗਿਣਨਯੋਗ ਕੁਛ ਕਹਾਣੀਆਂ ਦੇ, ਤੁਹਾਡੀ ਨਜ਼ਰ ਵਿਚ ਅਜਿਹਾ ਸਮਕਾਲੀ ਪੰਜਾਬੀ ਸਾਹਿਤ ਕਿਹੜਾ ਰਚਿਆ ਜਾ ਰਿਹਾ ਹੈ ਜੋ ਤੁਹਾਡੀ ਉਤਸ਼ਾਹ ਭਰਪੂਰ ਸੰਪਾਦਕੀ ਦੀ ਪੁਸ਼ਟੀ ਕਰਦਾ ਹੋਵੇ। ਇਹ ਆਸ ਕਰਨੀ ਤਾਂ ਬੜੀ ਸੁਭਾਵਕ ਹੈ ਕਿ 'ਹਾਂ-ਪੱਖੀ ਰੁਝਾਨ' ਦੀ ਪਛਾਣ ਰਖਣ ਵਾਲੇ ਸੰਪਾਦਕ ਨੇ ਆਪਣੇ ਪਰਚੇ ਵਿਚ ਅਜਿਹੀਆਂ ਰਚਨਾਵਾਂ ਜ਼ਰੂਰ ਛਾਪਣੀਆਂ ਚਾਹੀਆਂ ਹੋਣਗੀਆਂ ਜੋ ਉਸ ਦੀ ਦ੍ਰਿਸ਼ਟੀ ਦਾ ਪ੍ਰਮਾਣ ਬਣ ਸਕਦੀਆਂ ਹੋਣ। ਪਰੰਤੂ ਜਿਹੜੀਆਂ ਰਚਨਾਵਾਂ ਪਰਚੇ ਵਿਚ ਛਪੀਆਂ ਮਿਲੀਆਂ ਹਨ, ਉਹ ਤਾਂ ਤੁਹਾਡੀ ਦ੍ਰਿਸ਼ਟੀ ਦਾ ਪੱਖ ਪੂਰਦੀਆਂ ਨਹੀਂ। ਮਿਸਾਲ ਵਜੋਂ ਮੋਹਨਜੀਤ ਦੇ ਚਾਰ ਸੰਵਾਦ ਚਿਤਰਾਂ, ਜਸਵੰਤ ਸਿੰਘ ਵਿਰਦੀ ਦੀ ਕਹਾਣੀ 'ਯਮਰਾਜ ਦਾ ਵਾਹਨ', ਸਾਧੂ ਸਿੰਘ ਅਤੇ ਗੁਰਮੀਤ ਬਸਰਾਂ ਦੇ ਨਿਬੰਧਾਂ ਵਿਚ "ਯਥਾਰਥ ਦੀ ਥਾਹ ਪਾਉਣ" ਵਾਲੀ ਕਿਹੜੀ ਸਮਰੱਥਾ ਅਤੇ ਅਕਾਂਖਿਆ ਹੈ, ਜਾਂ ਜਿਸ ਸੱਚ ਦੀ ਤਲਾਸ਼ ਦੀ ਗੱਲ ਤੁਸੀਂ ਕੀਤੀ ਹੈ, ਉਹ ਇਨ੍ਹਾਂ ਰਚਨਾਵਾਂ ਵਿਚੋਂ ਤੁਹਾਨੂੰ ਕਿਹੜੇ ਰੂਪ ਵਿਚ ਦਿਸੀ ਹੈ ? ਤੁਹਾਡੀ ਦ੍ਰਿਸ਼ਟੀ ਅਨੁਸਾਰ "ਵਧੀਆ ਲੇਖਕ ਉਹ ਹੈ ਜੋ ਯਥਾਰਥ ਦੀਆਂ ਅਨੇਕ ਲੁਕਵੀਆਂ ਪਰਤਾਂ ਨੂੰ ਫਰੋਲਣ ਅਤੇ ਉਨ੍ਹਾਂ ਦੀ ਕਲਾਮਈ ਅਭਿਵਿਅਕਤੀ ਕਰਨ ਦੇ ਸਮਰੱਥ ਹੈ।" ਤੁਹਾਡੀ ਇਸ ਦ੍ਰਿਸ਼ਟੀ ਅਤੇ ਕਥਨ ਨੂੰ ਹੀ ਆਧਾਰ ਬਣਾ ਲਿਆ ਜਾਵੇ ਤਾਂ ਜਸਵੰਤ ਸਿੰਘ ਵਿਰਦੀ ਦੀ ਕਹਾਣੀ 'ਯਮਰਾਜ ਦਾ ਵਾਹਨ' ਕਿਹੜੀ ਕਲਾਤਮਕ ਅਭਿਵਿਅਕਤੀ ਹੈ ? ਆਪਣੇ ਸੰਪਾਦਕੀ ਵਿਚ ਜਿਹੜੇ ਨਿਰਣੇ ਤੁਸਾਂ ਦਿਤੇ ਹਨ, ਉਨ੍ਹਾਂ ਦੇ ਪ੍ਰਮਾਣ ਵਜੋਂ ਤੁਸੀਂ ਰੂਸੀ ਸਾਹਿਤਕਾਰਾਂ ਦਾ ਹਵਾਲਾ ਦਿੱਤਾ ਹੈ ਜਦ ਕਿ ਲੋੜ ਇਹ ਸੀ ਕਿ ਤੁਸੀਂ ਪਿਛਲੇ ਦਸ ਸਾਲਾਂ ਦੀ ਸਮੁੱਚੀ ਗਲਪ-ਰਚਨਾ ਵਿਚੋਂ ਉਨ੍ਹਾਂ ਪ੍ਰਾਪਤੀਆਂ ਦਾ ਜ਼ਿਕਰ ਕਰਦੇ ਜੋ ਤੁਹਾਡੀ ਦ੍ਰਿਸ਼ਟੀ ਅਤੇ ਦ੍ਰਿਸ਼ਟੀਕੋਣ ਦੇ ਪੂਰਕ ਹੁੰਦੀਆਂ। ਗਲਪ-ਰਚਨਾ ਵਿਚੋਂ ਪ੍ਰਮਾਣ ਦੇਣ ਲਈ ਮੈਂ ਇਸ

ਕਰਕੇ ਕਿਹਾ ਹੈ ਕਿਉਂਕਿ ਤੁਸੀਂ ਗਲਪ ਰਚਨਾ ਨੂੰ ਸਮਾਜ-ਵਿਵਸਥਾ ਦਾ ਡੂੰਘਾ ਵਿਸ਼ਲੇਸ਼ਣ ਕਰਨ ਦੇ ਸਮਰੱਥ ਸਮਝਦੇ ਹੋ ਅਤੇ ਜਿਹੜੀਆਂ ਧਾਰਨਾਵਾਂ ਤੁਸੀਂ ਬਣਾਈਆਂ ਹਨ, ਉਨ੍ਹਾਂ ਨੂੰ ਤੁਸੀਂ ਵਿਸ਼ੇਸ਼ ਤੌਰ 'ਤੇ ਗਲਪ-ਸਾਹਿਤ ਸੰਦਰਭ ਵਿਚ ਵਿਚਾਰਨ ਦਾ ਮਤ ਪ੍ਰਗਟਾਇਆ ਹੈ। ਮੈਂ ਤੁਹਾਡੇ ਇਸ ਵਿਚਾਰ ਨਾਲ ਤਾਂ ਸਹਿਮਤ ਹਾਂ ਕਿ ਵਰਿਆਮ ਸੰਧੂ, ਅਤਰਜੀਤ, ਹਰਪ੍ਰੀਤ, ਪ੍ਰੇਮ ਗੋਰਖੀ ਆਦਿ ਕਹਾਣੀਕਾਰਾਂ ਨੇ ਚਿੰਤਨਮੁਖ ਕਲਪਨਾਤਮਕ ਸੰਭਾਵਨਾਵਾਂ ਦਾ ਆਭਾਸ ਕਰਵਾਇਆ ਹੈ, ਪਰ ਸਿਰਫ ਕੁਛ ਕਹਾਣੀਆਂ ਦੇ ਆਧਾਰ ਉਤੇ ਸਮੁੱਚੇ ਰਚਨਾਤਮਕ ਸਾਹਿਤ ਨੂੰ 'ਹਾਂ-ਪੱਖੀ ਰੁਝਾਨ' ਵਾਲਾ ਕਹਿਣਾ ਉਤੇਜਿਤ ਮਾਨਸਿਕਤਾ ਦਾ ਕਾਹਲਾ ਦਾਅਵਾ ਹੈ। ਇਨ੍ਹਾਂ ਕਹਾਣੀਆਂ ਤੋਂ ਪਹਿਲਾਂ ਪ੍ਰੇਮ ਪ੍ਰਕਾਸ਼, ਕਲਵੰਤ ਸਿੰਘ ਵਿਰਕ ਅਤੇ ਕੁਛ ਕਹਾਣੀਆਂ ਵਿਚ ਕਰਤਾਰ ਸਿੰਘ ਦੁੱਗਲ ਨੇ ਅਜਿਹੀ ਰਚਨਾਤਮਕ ਸ਼ਕਤੀ ਦੇ ਦਰਸ਼ਨ ਕਰਵਾਏ ਸਨ ਪਰ ਓਦੋਂ ਕਿਸੇ ਵੀ ਚਿੰਤਕ ਜਾਂ ਸੰਪਾਦਕ ਨੇ ਅਜਿਹਾ ਭਵਿੱਖਾਰਥੀ ਦਾਅਵਾ ਨਹੀਂ ਸੀ ਕੀਤਾ। ਤੁਹਾਨੂੰ ਸਮਕਾਲੀ ਸਾਹਿਤ ਚਿੰਤਨ ਦੀ ਸਥਿਤੀ ਉਤੇ ਪ੍ਰਸੰਨਤਾ ਹੈ। ਪ੍ਰਸੰਨ ਹੋਣ ਦਾ ਹੱਕ ਤਾਂ ਸਭ ਨੂੰ ਹੈ, ਪਰ ਤੁਹਾਡੀ ਇਹ ਪ੍ਰਸੰਨਤਾ ਅਸਲ ਵਿਚ ਵਾਸਤਵ ਆਧਾਰ ਵਾਲੀ ਨਹੀਂ ਕਿਉਂਕਿ ਜੋ ਕੁਛ ਅੱਜ ਕਲ ਸਾਹਿਤ ਦੇ ਨਾਂ ਹੇਠਾਂ ਰਚਿਆ ਜਾ ਰਿਹਾ ਹੈ, ਉਹ ਸਿਵਾਏ ਸ਼ਾਬਦਿਕ ਲੀਲ੍ਹਾ ਦੇ ਕਿਸੇ ਸਾਰਥਿਕ ਅਰਥ ਸਿਰਜਣਾ ਦਾ ਬੋਧ ਨਹੀਂ ਕਰਵਾਉਂਦਾ। ਕਵਿਤਾ ਦੇ ਖੇਤਰ ਵਿਚ ਪਾਤਰ, ਪਾਸ਼ ਜਾਂ ਅਮਿਤੋਜ ਦੀਆਂ ਕੁਛ ਕਵਿਤਾਵਾਂ ਦੇ ਇਲਾਵਾ ਬਾਕੀ ਸਭ ਕੁਛ ਸ਼ਬਦ-ਕ੍ਰੀੜਾ ਹੈ ਅਤੇ ਜਿਹੜੀ ਸਮੀਖਿਆ ਸਾਹਿਤ ਸਿਰਜਣਾ ਉਪਰ ਹੋ ਰਹੀ ਹੈ, ਉਹ ਰਚਨਾ ਨਾਲ ਜੁੜਨ ਦੀ ਥਾਂ ਆਪਣੇ ਮਾਂਗਵੇਂ ਸਿਧਾਂਤਾਂ ਦਾ ਖੌਰੂ ਪਾ ਰਹੀ ਹੈ।

ਸੰਪਾਦਕ ਜੀ. ਸਮੁੱਚੇ ਸਾਹਿਤ ਅਤੇ ਸਾਹਿਤ ਸਮੀਖਿਆ ਦੋਹਾਂ ਨੂੰ ਇੱਕਠਿਆਂ ਵਿਚਾਰਿਆਂ ਹੀ ਸੱਚ ਦੀ ਪਛਾਣ ਹੋਣੀ ਹੈ। ਅਪਵਾਦ ਸਮੁੱਚ ਦਾ ਦਾਅਵਾ ਕਿਵੇਂ ਪੇਸ਼ ਕਰਨਗੇ ? ਤੁਸੀਂ ਆਪਣੀ ਸੰਪਾਦਕੀ ਵਿਚ ਗਲਪਰਚਨਾ 'ਚ ਹੋਈਆਂ ਪ੍ਰਾਪਤੀਆਂ ਨੂੰ ਵਿਚਾਰਨ ਦਾ ਸੁਝਾ ਦਿਤਾ ਹੈ। ਮੇਰੀ ਸਨਿਮਰ ਬੇਨਤੀ ਹੈ ਕਿ ਜਸਵੰਤ ਸਿੰਘ ਕੰਵਲ ਦੇ ਨਾਵਲ 'ਮਨੁੱਖਤਾ', ਸੁਰਜੀਤ ਸਿੰਘ ਸੇਠੀ ਦੇ 'ਬਦ-ਨਾਮ ਸੜਕਾਂ', ਸੰਤੋਖ ਸਿੰਘ ਧੀਰ ਦੇ 'ਯਾਦਗਾਰ', ਮੋਹਨ ਕਾਹਲੋਂ ਦੇ 'ਬਾਰਾਂਦਰੀ ਦੀ ਰਾਣੀ', ਗੁਰਦਿਆਲ ਸਿੰਘ ਦੇ 'ਅੰਨ੍ਹੇ ਘੋੜੇ ਦਾ ਦਾਨ', ਨਰਿੰਦਰਪਾਲ ਸਿੰਘ ਦੇ 'ਬਾ-ਮੁਲਾਹਜ਼ਾ ਹੋਸ਼ਿਆਰ' ਅਤੇ 'ਸੂਤਰਧਾਰ', ਆਦਿ ਗਲਪ-ਰਚਨਾਵਾਂ ਵਿਚ ਕਿਹੜੀ 'ਕਲਾਤਮਕ ਅਭਿਵਿਅਕਤੀ' ਜਾਂ ਯਥਾਰਥ ਦੀ ਥਾਹ' ਪਾਉਣ ਵਾਲੀ ਗੱਲ ਹੈ ? ਕਹਾਣੀ ਦੇ ਖੇਤਰ ਵਿਚ ਅਵੱਸ਼ ਪ੍ਰਾਪਤੀ ਹੋਈ ਹੈ ਪਰ ਤੁਸੀਂ ਇਨ੍ਹਾਂ ਕਹਾਣੀਕਾਰਾਂ ਦੀ ਸਿਫ਼ਤ ਸਮੀਰ ਏਨੀ ਕੀਤੀ ਹੈ ਕਿ ਭਵਿੱਸ਼ ਵਿਚ ਇਨ੍ਹਾਂ ਦਾ ਹਾਲ ਵੀ ਗੁਰਦਿਆਲ ਸਿੰਘ ਵਾਂਗ ਹੋਣਾ ਹੈ। ਸਿਫ਼ਤ ਸਮੀਰ ਲੇਖਕ ਅੰਦਰ ਦੁਹਰਾਓ ਦਾ ਮੋਹ ਪੈਦਾ ਕਰਦੀ ਹੈ ਅਤੇ ਜਿਹੜੀ ਸ਼ਕਤੀ ਪਹਿਲਾਂ ਪ੍ਰਾਪਤੀ ਹੁੰਦੀ ਹੈ, ਉਹੀ ਬਾਅਦ ਵਿਚ ਕਮਜ਼ੋਰੀ ਬਣ ਜਾਂਦੀ ਹੈ। ਕਈਆਂ ਲੇਖਕਾਂ ਪ੍ਰਤਿ ਤੁਸੀਂ ਏਨੇ ਉਦਾਰ ਹੋ ਕਿ ਉਨ੍ਹਾਂ ਦੀਆਂ ਸਧਾਰਣ ਕਿਰਤਾਂ ਜਾਂ ਉਨ੍ਹਾਂ ਉਪਰ ਹੋਈ ਚਰਚਾ ਨੂੰ ਬਾਰ ਬਾਰ ਛਾਪ ਕੇ ਖੁਸ਼ ਹੁੰਦੇ ਹੋ।

ਮੈਂ ਜਿਹਨਾਂ ਨਾਵਲਾਂ ਦਾ ਪਿਛੇ ਜ਼ਿਕਰ ਕੀਤਾ ਹੈ; ਕੀ ਤੁਸੀਂ ਉਹਨਾਂ ਨੂੰ ਸਮਕਾਲੀ ਸਾਹਿਤ ਵਿਚ ਸ਼ਾਮਲ ਕਰਦੇ ਹੋ ਜਾਂ ਨਹੀਂ ? ਜੇ ਸ਼ਾਮਿਲ ਕਰਦੇ ਹੋ ਤਾਂ ਇਨ੍ਹਾਂ ਰਚਨਾਵਾਂ ਪ੍ਰਤਿ ਤੁਹਾਡਾ ਨਿਰਣਾ ਕੀ ਹੈ ? ਇਹ ਤਾਂ ਤੁਸੀਂ ਜਾਣਦੇ ਹੀ ਹੋ ਕਿ ਇਹ ਨਾਵਲ ਪਿਛਲੇ

[ਬਾਕੀ ਦੇਖੋ ਸਫ਼ਾ 82]

## ਗਲੀਆਂ ਵਿਚ ਉੱਭਦੇ ਪ੍ਰਸ਼ਨ/ਹਰਭਜਨ ਸਿੰਘ ਹੁੰਦਲ

ਇਹ ਅਲੀ ਬਾਬਾ ਤੇ ਚਾਲੀ ਚੋਰ ਕੌਣ ਸਨ ?

ਭਰੇ ਦਰਬਾਰ ਵਿਚ
ਭਲਾ ਕਿਸੇ ਨੇ ਵੀ
ਰਾਣੀ ਨੂੰ ਅੱਗਾ ਢੱਕਣ ਲਈ ਨਾ ਕਿਹਾ ?

ਕੰਧਾਂ 'ਤੇ ਲੱਗੇ ਸੂਹੇ ਅੱਖਰਾਂ ਦੇ ਇਸ਼ਤਿਹਾਰ
ਦਿਲ ਦੇ ਲਹੂ ਵਿਚ ਕਦੋਂ ਰਚਣਗੇ ?

ਕਰਾਮਾਤਾਂ ਦੇ ਦੇਸ ਵਿਚ
ਇੱਕ ਵੀ ਕਰਾਮਾਤ ਨਹੀਂ ਹੁੰਦੀ ?
ਨਾ ਕੋਈ ਕੁੱਜੇ ਵਿਚ ਹਾਥੀ ਪਾਉਂਦਾ ਹੈ
ਤੇ ਨਾ ਕੋਈ ਤਲੀ 'ਤੇ ਸਰੋਂਹ ਜਮਾਉਂਦਾ ਹੈ ।

ਇਹ ਸਾਂਝੀਵਾਲਤਾ ਦਾ ਸੂਹਾ ਫੁੱਲ
ਕਿਸ ਮਿੱਟੀ 'ਚੋਂ ਖਿੜਦਾ
ਤੇ ਕਿਹੜੀ ਰੁੱਤੇ ਮਹਿਕਦਾ ਹੈ ?

ਭਲਾ ਸੋਨੇ ਦੀ ਚਿੜੀ
ਕਿਹੜੇ ਭਾਰਤੀ ਟਾਪੂ ਦਾ ਨਾਮ ਸੀ ।

ਇਹ ਫੱਫੇ ਕੁਟਣੀ ਦੀ ਕਥਾ ਕਦੋਂ ਮੁਕੇਗੀ ?

ਜੇ ਭਾਰਤ ਵਿਚ ਛੱਤੀ ਕਰੋੜ ਦੇਵਤੇ ਸਨ
ਤਾਂ ਫਿਰ ਆਮ ਆਦਮੀ ਕਿੰਨੇ ਸੀ ?

ਹੈਰਾਨੀ ਹੈ ਕਿ ਤੁਹਾਨੂੰ
ਅੱਖਾਂ 'ਚ ਕਾਲਾ-ਮੋਤੀਆ ਉਤਰਨ ਦਾ ਪਤਾ ਹੀ ਨਹੀਂ ਲੱਗਾ !

ਸੱਪ ਦਾ ਜ਼ਹਿਰ ਤਾਂ ਸਿਰ ਨੂੰ ਚੜ੍ਹਨ ਲੱਗਾ ਹੈ
ਤੇ ਤੁਸੀਂ ਡੌਲੇ 'ਤੇ ਦੁਪੱਟਾ ਬੰਨ੍ਹੀ ਬੈਠੇ ਹੋ

ਭਲਾ ਉਸ ਜਾਦੂਗਰਨੀ ਨੇ
ਤ੍ਰੀਆ-ਜਾਲ ਦਾ ਕੋਰਸ ਕਿਥੋਂ ਕੀਤਾ ਸੀ ?

ਗੁਰਦਵਾਰੇ ਦੇ ਭਾਈ ਦਾ
ਰਾਜ-ਸਭਾ ਵਿਚ ਕੀ ਕੰਮ ?

ਗੰਦੇ ਤਵੇ ਲਾਉਣ ਵਾਲਾ
ਆਪਣੀ ਭੈਣ ਦੇ ਕੰਨਾਂ ਵਿਚ ਰੂੰ ਕਿਉਂ ਨਹੀਂ ਦਿੰਦਾ ?

ਤੁਸਾਂ ਲਾਲ ਕਿਲ੍ਹਾ ਕੀ ਫਤਿਹ ਕਰਨਾ ਹੈ
ਤੁਹਾਥੋਂ ਪਿੰਡ ਦਾ ਪਟਵਾਰੀ ਹੀ ਸੂਤ ਨਹੀਂ ਹੁੰਦਾ ?
ਫਸਲ ਸੁੱਕਣ ਲੱਗੇ
ਤਾਂ ਮੂੰਹ ਚੁੱਕੀ ਅਸਮਾਨ ਵੱਲ ਤੱਕਣ ਲੱਗਦੇ ਹੋ ?

ਇਹਨਾਂ ਪੁਲਸ ਵਾਲਿਆਂ ਨੂੰ
ਰੂੜੀ-ਮਾਰਕਾ ਦੀ ਸਹੁੰ ਕਿਹਨੇ ਪਾਈ ਹੈ ?

ਉਸ ਅੱਥਰੇ ਬੱਚੇ ਨੂੰ
ਪੰਗੇ ਲੈਣ ਤੋਂ ਮਾਂ ਵੀ ਨਹੀਂ ਸੀ ਵਰਜਦੀ ?

ਜੇ ਰੋਗੀ ਠੀਕ ਨਹੀਂ ਸੀ ਹੁੰਦਾ
ਤਾਂ ਡਾਕਟਰ ਹੀ ਬਦਲ ਲੈਂਦੇ ।

ਦੁਕਾਨਾਂ ਦੀ ਹਰ ਵਸਤੂ ਵਿਚ
ਬਿਜਲੀ ਦਾ ਕਰੰਟ ਕਿਹਨੇ ਛੱਡਿਆ ਹੈ ।

ਸੋਚਦਾ ਹਾਂ
ਗਲੀਆਂ ਵਿਚ ਉੱਡਦੇ ਇਹਨਾਂ ਪੁਠੇ ਸਿੱਧੇ ਪ੍ਰਸ਼ਨਾਂ ਦਾ
ਕੀ ਉੱਤਰ ਦਿਆਂ ?

[ਪਿੰਡ ਫੱਤੂ ਚੱਕ, ਡਾਕਘਰ ਢਿਲਵਾਂ, ਜ਼ਿਲਾ ਕਪੂਰਥਲਾ]



## ਹੁਣ ਮੈਂ ਨਟਖਟ ਸ਼ਰਾਰਤੀ ਕੱਕੂ ਨਹੀਂ ਹਾਂ/ਬਚਨਜੀਤ

ਪਿਆਰੇ ਬਾਈ—ਕਿਤਾਬਾਂ 'ਚ ਡੱਕਰਾ ਡੱਕਰਾ ਖਿੱਲਰੀ ਹੋਈ ਰੂਹ ਦਾ ਕੀ ਲਿਖਾਂ
ਬਟਿਆਂ 'ਚ ਵੰਡੀ ਹੋਈ ਰਕਮ ਵਾਂਗੂੰ ਜ਼ਿੰਦਗੀ ਕੋਈ ਸੁਰ-ਪਤਾ ਨਹੀਂ ਦਿੰਦੀ
ਕੰਧਾਂ, ਕਿਤਾਬਾਂ ਤੇ ਚਿੰਤਨ ਦੇ ਨਿੱਕੇ-ਨਿੱਕੇ ਦਾਇਰਿਆਂ ਦੇ ਜ਼ਹਿਰੀਲੇ ਹੁੰਮਸ ਵਿਚ
ਮੇਰੇ ਅੰਦਰੋਂ ਸਹਿਜੇ ਸਹਿਜੇ, ਨੇਂਹ ਦੀ ਟੁਣਕਾਰ ਜੇਹੀ ਮਰ ਰਹੀ ਹੈ
ਦਿਲ 'ਚ ਸੂਹਾ ਗੁਲਾਬ ਸੁਲਗਦਾ ਹੈ, ਮਨ 'ਚ ਚੰਮੇਲੀ ਸੜ ਰਹੀ ਹੈ
ਮੇਰੇ ਰੰਗੀਨ ਖੰਭਾਂ 'ਚ ਚੰਦਰੀ ਉਡਾਣ ਮਰ ਰਹੀ ਹੈ
ਮੈਂ ਸੋਚਦਾਂ ਇਸ ਚੌਗਿਰਦੇ 'ਚ ਬਾਈ !
ਬੰਦੇ ਦਾ ਕੇਹਾ ਆਰਕੀਟੈਕਚਰ ਉਸਰਦਾ ਹੈ
ਕਿ ਉਹ ਹਰ ਕਮੀਨਗੀ ਨੂੰ ਇਬਾਦਤ ਗਿਣਨ ਲੱਗ ਪੈਂਦਾ ਹੈ
ਤੇ ਹਰ ਸੋਚ ਨੂੰ ਨਿੱਕੇ ਨਿੱਕੇ ਵਾਦਾਂ 'ਚ ਮਿਣਨ ਲੱਗ ਪੈਂਦਾ ਹੈ

ਬੁਹਕੀ ਦੀ ਮੁਹਤਾਜੀ ਹੇਠ ਅੰਦਰ ਜਾਗੀ ਹੋਈ ਚੇਤਨਾ ਨਾਲ ਭਿੜਨ ਲੱਗ ਪੈਂਦਾ ਹੈ
ਤੇ ਸਾਈਕਲ ਦੀ ਚੇਨ ਵਾਂਗ ਅਚਾਨਕ ਕਦੇ ਸਿੱਧਾ ਕਦੇ ਪੁੱਠਾ ਗਿੜਨ ਲੱਗ ਪੈਂਦਾ ਹੈ
ਸਲੀਕਿਆਂ 'ਚ ਨਿੱਸਰਦੀ ਬੇਕਿਰਕ ਦਹਿਸ਼ਤ,
ਤੇ ਕਾਇਦਿਆਂ ਦੀ ਲੜੀ ਜਾਂਦੀ ਚੁੱਪ ਜੰਗ ਵਿਚ
ਮੇਰਾ ਇਹ ਚੰਦਰੀ ਜੂਹ ਹੁਣ ਛੱਡ ਜਾਣ ਨੂੰ ਜੀਅ ਕਰਦਾ ਹੈ
ਅੰਦਰ ਵਗਦੀਆਂ ਨ੍ਹੇਰੀਆਂ ਦੇ ਗੁਬਾਰ ਹੀ
ਆਪਣਾ ਕੋਈ ਨਕਸ਼ ਸਾਬਤ ਨਹੀਂ ਦਿਸਣ ਦਿੰਦੇ
ਨਹੀਂ ਤਾਂ ਕਿਸਦਾ ਹਉਕੇ 'ਚ ਮਰਨ ਨੂੰ ਜੀਅ ਕਰਦਾ ਹੈ
ਮੈਂ ਤਾਂ ਸੋਚਦਾ ਸਾਂ ਸ਼ਾਇਦ ਸਮਾਂ ਹੁਣ ਅੱਜ ਭਲਕ ਹੀ ਮੈਨੂੰ
ਮਨ ਦੇ ਸ਼ੋਖ ਰੰਗ ਜਿਹੀ ਤਸਵੀਰ ਦੇਵੇਗਾ
ਪਰ ਕੀ ਪਤਾ ਸੀ ਕਿ ਅਨਾਰਾਂ ਦੇ ਸੂਹੇ ਫੁੱਲਾਂ ਜਿਹਾ ਮੌਸਮ
ਮੇਰੀ ਹਿੱਕ ਲਈ ਖੁਸ਼ਬੂ ਭਿੱਜਾ ਕੋਈ ਤੀਰ ਦੇਵੇਗਾ
ਮੈਂ ਤਾਂ ਬਹੁਤ ਚਿਰ ਤੋਂ ਪਰ ਕੱਟੇ ਹੋਏ ਪਰਿੰਦੇ ਵਾਂਗ ਅਕਸਰ
ਆਪਣੇ ਬਿਖਰੇ ਹੋਏ ਵਿਅਕਤਿਤਵ ਨੂੰ ਇਕਾਈ ਦੇਣਾ ਚਾਹੁੰਦਾ ਸਾਂ
ਅੰਦਰ ਚੁੱਪਚਾਪ ਪਿਘਲਦੇ ਸੱਨਾਟੇ ਨੂੰ ਸ਼ਹਿਨਾਈ ਦੇਣਾ ਚਾਹੁੰਦਾ ਸਾਂ
ਚੁਲਬੁਲੀ ਚੰਚਲਤਾ ਨੂੰ ਗਹਿਰਾਈ ਦੇਣਾ ਚਾਹੁੰਦਾ ਸਾਂ
ਤੇ ਹੁਣ ਮੈਂ ਵਿਦੈਗੀ ਸਮਾਰੋਹ 'ਚ
ਆਖਰੀ ਕਤਾਰ 'ਚ ਬੈਠੇ ਦੋਸਤ ਦੀ
ਪਲਕਾਂ 'ਤੇ ਅਟਕੇ ਗਲੇਡੂਆਂ 'ਚੋਂ ਉਭਰਦੀ ਤਸਵੀਰ ਹਾਂ
ਤਿੱਖੇ ਵੇਗ ਵਿਚ ਪਥਰਾਈ ਉਤੇਜਨਾ ਹਾਂ—
ਪ੍ਰੈਸ਼ਰ-ਕੁੱਕਰ ਵਿਚ ਉਬਲਦੀ ਹੋਈ ਚੀਕ ਹਾਂ
ਸ਼ਰਾਰਤੀ ਸਹਿਪਾਠਣ ਵਲੋਂ ਆਪਣੇ ਬੈਂਚ 'ਤੇ ਲਿਖਿਆ ਨਾਂ ਹਾਂ
ਹੁਣ ਮੈਂ—
ਅੱਧ ਢੱਠੇ ਜਿਹੇ ਘਰਾਂ 'ਚ ਬਲਦੇ ਚਿਰਾਗਾਂ ਦੀ ਝੱਖੜਾਂ 'ਚ ਗੁੰਮੀ ਹੋਈ ਲੋਅ ਹਾਂ.
ਬੇਤਾਬ ਕਦਮਾਂ 'ਚ ਉਲਝਿਆ ਹੋਇਆ ਪੰਧ ਹਾਂ
ਵਿਸ਼ਵ-ਵਿਦਿਆਲੇ ਦਾ ਸੁੰਞਾ ਉਦਾਸ ਝੰਗ ਹਾਂ
ਅੱਜ ਕੱਲ੍ਹ ਮੈਂ ਕੋਈ ਹੌਲੀ ਹੌਲੀ ਵਾਪਰ ਰਿਹਾ ਬੇਤਰਤੀਬ ਹਾਦਸਾ ਹਾਂ
ਦੋ ਪੀੜ੍ਹੀਆਂ ਦੀ ਖਹਿਸਰ ਵਿਚ ਟੁੱਟ ਰਿਹਾ ਨਾਤਾ ਹਾਂ
ਹੁਣ ਮੈਂ ਨਟਖਟ ਸ਼ਰਾਰਤੀ ਕੁੱਕੂ ਨਹੀਂ ਹਾਂ
ਕਿਸੇ ਹਰਿਆਉਲੀ ਧਰਤੀ ਦਾ ਬੜਾ ਹੀ ਬੰਜਰ ਉਦਾਸ ਜਿਹਾ ਟੋਟਾ ਹਾਂ
ਬੜਾ ਹੀ ਬੰਜਰ ਉਦਾਸ ਜਿਹਾ ਟੋਟਾ ਹਾਂ।



[447, ਨਵੀਂ ਅਬਾਦੀ, ਵੇਰਕਾ, ਜ਼ਿਲਾ ਅੰਮ੍ਰਿਤਸਰ]

## ਦੋ ਗ਼ਜ਼ਲਾਂ/ਰਾਜ ਕਸ਼ਮੀਰੀ

1.

ਬੁਝਿਆ ਜਿਹਾ ਚੁਗਿਰਦਾ ਮੌਸਮ ਗ਼ਰੀਬ ਲਗਦੈ ।
ਤੇਰੇ ਬਗੈਰ ਜੀਣਾ ਕਿੰਨਾ ਅਜੀਬ ਲਗਦੈ ।
ਜੋ ਦਰਦ ਤੋਂ ਹੈ ਵਾਕਫ ਤੇ ਮਾਤ ਖਾ ਕੇ ਆਇਐ,
ਉਹ ਸ਼ਖਸ ਓਪਰਾ ਵੀ ਦਿਲ ਦੇ ਕਰੀਬ ਲਗਦੈ ।
ਜਾਗੀ ਸੀ ਰੂਹ ਤਾਂ ਸੂਲੀ ਲਗਦੀ ਸੀ ਸੇਜ ਵਰਗੀ,
ਹੁਣ ਥੱਕ ਗਏ ਤਾਂ ਘਰ ਦਾ ਬੂਹਾ ਸਲੀਬ ਲਗਦੈ ।
ਹੁਣ ਰੋਗ ਛੋਹ ਗਿਆ ਏ ਸੀਮਾ ਨਿਰਾਸਤਾ ਦੀ,
ਮੈਥੋਂ ਨਜ਼ਰ ਬਚਾ ਕੇ ਰੋਇਆ ਤਬੀਬ ਲਗਦੈ ।
ਦੇਨਾਂ ਏਂ ਕਿਉਂ ਦਿਲਾਸਾ ਹਰ ਇਕ ਸ਼ਿਕਸਤ ਪਿਛੋਂ,
ਇੰਝ ਜੂਝਣਾ ਤਾਂ ਮੈਨੂੰ ਆਪਣਾ ਨਸੀਬ ਲਗਦੈ ।
ਇਹ ਦਰਦ ਦੀ ਘੜੀ ਹੀ ਇਲਹਾਮ ਦੀ ਘੜੀ ਹੈ,
ਅੰਗਿਆਰ ਜੀਭ ਦੇ ਬਸ ਅਸਲੋਂ ਕਰੀਬ ਲਗਦੈ ।
ਪਹੁੰਚੇ ਹਾਂ ਕਿਸ ਪੜਾਅ 'ਤੇ ਧੂੰਆਂ ਤੇ ਧੁੰਦ ਪਸਰੇ,
ਮਰਨਾ ਅਜੀਬ ਲਗਦੈ, ਜੀਣਾ ਅਜੀਬ ਲਗਦੈ ।

2.

ਇਹ ਤਾਂ ਵਾਜਬ ਸੀ ਕਿ ਹੁੰਦੇ ਸ਼ਹਿਰ ਦੇ ਸ਼ਹਿਰ ਉਦਾਸ ।
ਮੋੜ 'ਤੇ ਮਿਲਦਾ ਏ ਹੁਣ ਤਾਂ ਮਸਖ਼ਰਾ ਅਕਸਰ ਉਦਾਸ ।
ਤੋਤਲੇ ਬੋਲਾਂ ਦੀ ਉਮਰੇ ਪੈ ਗਏ ਫਿਕਰਾਂ ਦੇ ਰਾਹ,
ਪੀੜ-ਵਿੰਨ੍ਹੇ ਜ਼ਰਦ ਚਿਹਰੇ, ਸ਼ਹਿਰ ਦਾ ਹਰ ਘਰ ਉਦਾਸ ।
ਇਸ ਉਦਾਸੀ ਨੂੰ ਨਹੀਂ ਜੋ ਨੀਂਦ ਆਉਣੀ ਜਾਮ ਨਾਲ,
ਇਹ ਉਦਾਸੀ ਹੈ ਕਿ ਜੀਕਰ ਹੋਣ ਪੈਗੰਬਰ ਉਦਾਸ ।
ਕਿਉਂ ਉਹਦੀ ਮਾਸੂਮੀਅਤ ਨੂੰ ਦਰਦ ਦਾ ਦਸਿਆ ਈ ਭੇਤ,
ਆਖਿਆ ਸੀ ਬੇਖਿਆਲਾ ਉਸ ਨੂੰ ਨਾ ਕਰ ਉਦਾਸ ।
ਕੀ ਪਤਾ ਲੱਗੇ ਭਲਾ ਦਿਲ ਦੀ ਉਦਾਸੀ ਦਾ ਸਬੱਬ,
ਕੁਝ ਨਹੀਂ ਹੋਇਆ ਤੇ ਐਵੇਂ ਹੋ ਗਿਐ ਕਾਫਰ ਉਦਾਸ ।
ਸ਼ਿਅਰ ਜਿਹੜਾ ਤੇਰੀ ਮਹਿਫਲ ਵਿਚ ਨਹੀਂ ਹੁੰਦਾ ਕਬੂਲ,
ਡੁਸਕਦੈ ਵੀਰਾਨੀਆਂ ਵਿਚ, ਭਟਕਦੈ ਬੇਘਰ ਉਦਾਸ ।



[541, ਸੈਕਟਰ 11-ਬੀ, ਚੰਡੀਗੜ੍ਹ]

## ਸ਼ਵੇਤਾਂਬਰ ਨੇ ਕਿਹਾ ਸੀ/ਪ੍ਰੇਮ ਪ੍ਰਕਾਸ਼

ਕਈ ਵਾਰ ਇੰਜ ਲਗਦਾ ਹੈ ਪਈ ਜਿਹੜੀ ਘਟਨਾ ਮੇਰੇ 'ਤੇ ਹੁਣੀ ਘਟੀ ਹੈ, ਉਹ ਅੱਗੇ ਵੀ ਕਈ ਵਾਰ ਘਟ ਚੁੱਕੀ ਹੈ। ਲਗਦਾ ਹੈ—ਇਹੀ ਸਮਾਂ ਸੀ, ਇਹੀ ਥਾਂ ਸੀ। ਉਹ ਇਵੇਂ ਆਇਆ ਸੀ। ਇਹੀ ਗੱਲਬਾਤ ਹੋਈ ਸੀ, ਸਾਡੇ ਵਿਚਕਾਰ। ਇੰਨ ਬਿੰਨ ਇਹੀ ਮਹਿਸੂਸ ਕੀਤਾ ਸੀ ਮੈਂ। ਇਹ ਘਟਨਾ ਕਦੇ ਖ਼ਿਆਲ ਸੀ, ਕਦੇ ਘਟਨਾ ਬਣੀ ਤੇ ਕਦੇ ਸੁਫਨਾ। ਹੁਣ ਸਿਰਫ ਡਰਾਉਣੀ ਯਾਦ ਬਣੀ ਬੈਠੀ ਹੈ।

ਮੈਂ ਆਪਣੇ ਕਮਰੇ 'ਚ ਬਿਸਤਰੇ ਤੋਂ ਵਸਾਖੀ ਦੇ ਸਹਾਰੇ ਉਠਕੇ ਕੁਰਸੀ 'ਤੇ ਬੈਠੀ ਹਾਂ। ਡੁੱਬਦੇ ਸੂਰਜ ਦੀਆਂ ਪੀਲੀਆਂ ਕਿਰਨਾਂ ਬਾਰੀ ਵਿਚ ਆ ਕੇ ਅੱਧ-ਮਰੀਆਂ ਜਹੀਆਂ ਫਰਸ਼ 'ਤੇ ਡਿੱਗੀਆਂ ਪਈਆਂ ਨੇ। — ਤੇ ਮੇਰਾ ਮਨ ਚਿਰਾਂ ਪਹਿਲਾਂ ਝੱਲੇ ਦੁੱਖ ਨਾਲ ਫੇਰ ਦਬਣ ਲੱਗ ਪਿਆ ਏ। ਹਾਂ, ਇਹੀ ਸਮਾਂ ਸੀ, ਇਹੀ ਥਾਂ ਸੀ। ਛੇ ਕੁ ਵਰ੍ਹੇ ਪਹਿਲਾਂ ਪ੍ਰੋਫੈਸਰ ਮੋਦੀ ਇਸ ਸਾਹਮਣੀ ਕੁਰਸੀ 'ਤੇ ਬੈਠਾ ਸੀ। ਉਹਦੇ ਭਰੇ ਚਿਹਰੇ 'ਤੇ ਪੀਲਕ ਛਾਈ ਹੋਈ ਸੀ। ਸੁਰਖ ਹੋਈਆਂ ਮੋਟੀਆਂ ਮੋਟੀਆਂ ਮਾਸੂਮ ਅੱਖਾਂ 'ਚ ਪਤਾ ਨੀਂ ਕਿਹੋ ਜਿਹੀ ਭਾਵਨਾ ਲਿਆ ਕੇ ਉਹਨੇ ਕਿਹਾ ਸੀ—"ਸ਼ਾਰਦਾ, ਤੂੰ ਮੈਨੂੰ ਮਾਰ ਦੇ—ਨਹੀਂ ਮੈਂ ਤੈਨੂੰ ਮਾਰ ਦੇਣੈ।" ਮੈਂ ਇਕਦਮ ਉਹਦੇ ਵਲ ਦੇਖਿਆ ਤਾਂ ਉਹਨੇ ਪਲਕਾਂ ਝੁਕਾ ਲਈਆਂ। ਮੈਂ ਹੱਸ ਪਈ ਸੀ। ਕਿਹਾ ਸੀ—"ਪਾਗਲ ਤੇ ਨਹੀਂ ਹੋ ਗਿਐਂ? ਚੁੱਕ, ਕਾਫੀ ਪੀ।"

ਉਠ ਕੇ ਮੈਂ ਉਹਦੇ ਖਿਚੜੀ ਹੋਏ ਵਾਲਾਂ ਨੂੰ ਪਲੋਸਿਆ ਤਾਂ ਉਹ ਮੇਰੇ ਹੱਥਾਂ ਨੂੰ ਚੁੰਮ ਕੇ ਫਰਮਾਂ ਬਰਦਾਰ ਬੱਚੇ ਵਾਂਗ ਕਾਫੀ ਪੀਣ ਲਗ ਪਿਆ ਸੀ।

ਪਰ ਕੀ ਪਤਾ ਸੀ, ਛੇ ਕੁ ਮਹੀਨਿਆਂ ਬਾਦ ਉਹਦੀ ਗੱਲ ਸੱਚ ਹੋ ਜਾਵੇਗੀ। ਤੇ ਉਹ ਮੇਰੇ ਹੱਥੋਂ ਮਾਰਿਆ ਜਾਵੇਗਾ। ਹਾਂ ਇਹ ਸੱਚ ਏ,ਮੈਂ ਉਹਨੂੰ ਜ਼ਹਿਰ ਦੇ ਕੇ ਮਾਰ ਦਿਤਾ।—ਇਹ ਗੱਲ ਮੈਂ ਹੀ ਜਾਣਦੀ ਹਾਂ ਹੋਰ ਕੋਈ ਨਹੀਂ। ਉਹ ਆਪ ਵੀ ਨਹੀਂ।—ਇਕ ਸ਼ਵੇਤਾਂਬਰ ਜਾਣਦਾ ਹੈ—। ਜਿਹੜਾ ਸੁਣਦਾ ਹੈ, ਸੋਚਦਾ ਹੈ, ਬੋਲਦਾ ਹੈ, ਦੇਖਦਾ ਵੀ ਹੈ, ਪਰ ਸਿਰਫ ਮੈਨੂੰ। ਬਿਲਕੁਲ ਉਵੇਂ ਜਿਵੇਂ ਇਸ ਸਾਹਮਣੀ ਕੰਧ 'ਤੇ ਮੈਨੂੰ ਸਿਰਫ ਪ੍ਰੋਫੈਸਰ ਮੋਦੀ ਦਾ ਪੂਰਾ ਚਿਹਰਾ ਉਕਰਿਆ ਦਿਸਿਆ ਕਰਦਾ ਸੀ, ਪਰ ਹੁਣ ਸਿਰਫ ਉਹਦੀਆਂ ਦੋ ਅੱਖਾਂ ਦਿਸਦੀਆਂ ਨੇ—ਮਾਸੂਸ ਬੱਚਿਆਂ ਵਾਂਗ ਕੁਝ ਸੋਚਦੀਆਂ ਕੁਝ ਮੰਗਦੀਆਂ! ਉਦੋਂ ਵੀ ਇਹੀ ਕਮਰਾ ਸੀ, ਇਹੋ ਜਿਹੀ ਨੀਮ-ਮੁਰਦਾ ਸ਼ਾਮ ਸੀ। ਪਰ ਪਤਾ ਨਹੀਂ ਉਹ ਕਿਹੋ ਜਿਹਾ ਸਮਾਂ ਸੀ, ਕਿਹਾ ਮੌਸਮ ਸੀ। ਮੈਂ ਕੀ, ਉਹ ਕੀ ਸੀ?—ਮੈਂ ਉਹਦਾ ਹੱਥ ਆਪਣੇ ਨਾਲੋਂ ਤੋੜਦਿਆਂ ਕਿਹਾ ਸੀ, "ਬੱਸ ਮੈਨੂੰ ਛੱਡ ਦੇ, ਤੂੰ ਇਥੋਂ ਚਲਿਆ ਜਾ।" "ਫੇਰ ਨਾ ਆਵਾਂ?" ਉਹਨੇ ਡਰੇ ਜਿਹੇ ਨੇ ਪੁਛਿਆ ਸੀ।

"ਨਾ ਆਵੀਂ?" ਮੈਂ ਇੰਜ ਆਖਿਆ ਸੀ ਜਿਵੇਂ ਉਸ 'ਤੇ ਥੁੱਕਿਆ ਹੋਵੇ। ਉਹ ਦੁਖੀ

ਜਿਹਾ ਬਾਹਰ ਨਿਕਲ ਗਿਆ ਸੀ ਤੇ ਮੈਂ ਬੈਠੀ ਰੋਂਦੀ ਰਹੀ ਸੀ। ਤੇ ਹਾਊਸ ਸਰਜਨ ਲੱਗੇ ਆਪਣੇ ਜੁਆਨ ਬੇਟੇ,ਬਜ਼ੁਰਗ ਵਿਧਵਾ ਭੈਣ ਤੇ ਨੌਕਰਾਣੀ ਤੋਂ ਹੰਝੂ ਲੁਕਾਂਦੀ ਰਹੀ ਸੀ। ਤੇ ਸ਼ਵੇਤਾਂਬਰ ਇਕ ਖੂੰਜੇ 'ਚ ਖੜਾ ਬੇਰਹਿਮੀ ਨਾਲ ਮੁਸਕਰਾ ਰਿਹਾ ਸੀ।

ਅੱਜ ਫੇਰ ਉਹੋ ਜਿਹੀ ਸ਼ਾਮ ਹੈ — ਪੀਲੀ ਜ਼ਰਦ ਰੌਸ਼ਨੀ ਵਾਲੀ। ਸ਼ਾਂ ਸ਼ਾਂ ਦੀ ਢਹਿੰਦੀ ਢਹਿੰਦੀ ਆਵਾਜ਼ ਤੇ ਪਲੋ ਪਲ ਵਧਦਾ ਹਨੇਰਾ ਦਿਲ 'ਤੇ ਗਰਦ ਵਾਂਗ ਬੈਠਦੇ ਜਾਂਦੇ ਨੇ—ਪਰਤ ਦਰ ਪਰਤ। — ਹੁਣ ਸ਼ਵੇਤਾਂਬਰ ਪਤਾ ਨਹੀਂ ਕਿਥੇ ਗਿਆ। ਨਾ ਕਮਰੇ 'ਚ ਹੁੰਦਾ ਏ, ਨਾ ਵਰਾਂਡੇ 'ਚ ਤੇ ਨਾ ਹੀ ਲੁਕਾਟ ਦੇ ਬੂਟੇ ਥੱਲੇ।

ਭੈਣ ਜੀ ਪਾਠ ਪੂਜਾ ਕਰ ਰਹੇ ਨੇ। ਸਿਰੇ ਦੇ ਕਮਰੇ 'ਚੋਂ ਉਹਨਾਂ ਦੀ ਭਿਣ-ਭਿਣ ਦੀ ਆਵਾਜ਼ ਆ ਰਹੀ ਏ। ਨੌਕਰ ਦੇਵੀ ਦਾਸ ਤੇ ਉਹਦੀ ਪਤਨੀ ਰੁਕਮਣੀ ਖਾਣਾ ਤਿਆਰ ਕਰ ਰਹੇ ਨੇ। ਡਾਕਟਰ — ਹਾਂ, ਮੈਂ ਇਸੇ ਨਾਂ ਨਾਲ ਸਦਦੀ ਹਾਂ ਆਪਣੇ ਬੇਟੇ ਨੂੰ। ਉਹਦੀ ਵਹੁਟੀ ਡਾਕਟਰ ਮਿਸਿਜ਼ ਵਿਦਿਆ ਸਾਹਨੀ ਨੂੰ ਵੀ ਡਾਕਟਰਨੀ ਕਹਿ ਕੇ ਬੁਲਾਂਦੀ ਹਾਂ। ਉਹ ਕਲੀਨਿਕ ਤੋਂ ਆਉਣਗੇ ਤਾਂ ਇਹ ਆਦਮ-ਖੋਰ ਦੁੱਖ ਦਾ ਮਾਹੌਲ ਟੁੱਟੇਗਾ। ਗ਼ਮ ਦੀ ਸ਼ਿੱਦਤ ਕੁਝ ਤਾਂ ਕਮ ਹੋਵੇਗੀ।

ਹਾਂ, ਪ੍ਰੋਫੈਸਰ ਮੋਦੀ ਇਸੇ ਤਰ੍ਹਾਂ ਦੇ ਉਰਦੂ ਲਫ਼ਜ਼ ਬੋਲਿਆ ਕਰਦਾ ਸੀ। ਉਹਦਾ ਕਿੰਨਾ ਕੁਝ ਬੋਲਿਆ, ਮੇਰੀ ਜ਼ਬਾਨ 'ਤੇ ਚੜ੍ਹਿਆ ਪਿਆ ਹੈ। ਉਹਨੂੰ ਮਿਲਣ ਤੋਂ ਪਹਿਲਾਂ ਮੈਨੂੰ ਸ਼ਬਦਾਂ ਦੇ ਅਸਰ ਦਾ ਏਨਾ ਪਤਾ ਨਹੀਂ ਸੀ। ਸਾਇੰਸ ਦੀ ਟੀਚਰ ਸੀ ਨਾ ਮੈਂ। ਉਹਦੀ ਸੁਹਬਤ 'ਚ ਰਹਿ ਕੇ ਮੈਨੂੰ ਪਤਾ ਲੱਗਾ ਪਈ ਕੋਈ ਲਫਜ਼ ਕਿਵੇਂ ਤੇਜ਼ਾਬ ਦੀ ਬੂੰਦ ਵਾਂਗ ਦਿਲ 'ਤੇ ਡਿਗਦਾ ਹੈ ਤੇ ਛੇਕ ਕਰਦਾ ਦੂਜੇ ਪਾਸੇ ਨਿਕਲ ਜਾਂਦਾ ਹੈ। ਤੇ ਕੋਈ ਲਫਜ਼ ਕਿਵੇਂ ਦਿਲ ਦੇ ਵਿਚਕਾਰ ਜਾ ਕੇ ਫਸ ਜਾਂਦਾ ਹੈ ਤੇ ਉਮਰ ਭਰ ਅੜਿਆ ਰਹਿੰਦਾ ਹੈ। ਮੇਰਾ ਬੋਲਿਆ ਕੋਈ ਸ਼ਬਦ ਉਹਨੂੰ ਏਨਾ ਤੜਫਾ ਦੇਵੇਗਾ ਇਹਦਾ ਪਤਾ ਮੈਨੂੰ ਉਦੋਂ ਲਗਦਾ ਜਦ ਤੀਰ ਨਿਕਲ ਚੁੱਕਾ ਹੁੰਦਾ—ਆਪਣੇ ਆਪ ਨੂੰ ਲਫਜ਼ਾਂ ਦੀ ਜਾਦੂਗਰਨੀ ਸਮਝਦੀ ਨੂੰ ਮੈਨੂੰ ਵੀ ਉਹਨੂੰ ਮਾਰਨ ਲਈ ਜ਼ਹਿਰ ਦਾ ਸਹਾਰਾ ਲੈਣਾ ਪਿਆ। ਕਿੰਨੀ ਕਮਜ਼ੋਰ ਹੋ ਗਈ ਸੀ ਮੈਂ।

ਸ਼ਵੇਤਾਂਬਰ ਨੇ ਠੀਕ ਕਿਹਾ ਸੀ—ਇਹ ਕੰਮ ਕਰਦੀ ਤੂੰ ਬਹਾਦਰ ਨਹੀਂ ਬੁਜ਼ਦਿਲ ਏਂ, ਕਾਇਰ।

ਪਰ ਮੈਂ ਸ਼ਵੇਤਾਂਬਰ ਦੀ ਗੱਲ ਸੁਣੀ ਨਹੀਂ ਸੀ। ਮੈਨੂੰ ਆਪਣਾ ਆਪ ਏਨਾ ਪਿਆਰਾ ਹੋ ਗਿਆ ਸੀ। ਆਪਣਾ ਸਮਾਜੀ ਰੁਤਬਾ ਏਨਾ ਵੱਡਾ ਦਿਸਣ ਲੱਗ ਪਿਆ ਸੀ। ਆਪਣੇ ਡਾਕਟਰ ਬੇਟੇ ਤੇ ਡਾਕਟਰਨੀ ਨੂੰਹ ਦੀ ਇੱਜ਼ਤ ਦਾ ਖਿਆਲ ਏਨਾ ਵਧ ਆਉਣ ਲੱਗ ਪਿਆ ਸੀ। ਜਾਂ ਕੁਝ ਹੋਰ ਹੀ ਹੋ ਗਿਆ ਸੀ ਮੈਨੂੰ!

ਇਹੀ ਕਮਰਾ ਸੀ, ਇਹੀ ਸਮਾਂ ਸੀ। ਉਹ ਆਇਆ। ਬੂਹੇ 'ਚ ਖੜ੍ਹਾ ਹੋ ਗਿਆ। ਉਹਦੀਆਂ ਅੱਖਾਂ ਪਾਟੀਆਂ ਜਿਹੀਆਂ ਸਨ। ਉਹਨਾਂ 'ਚ ਧੁਤਕਾਰੇ ਜਾਣ ਦਾ ਡਰ ਸੀ, ਵਿਜੋਗ ਦਾ ਦੁੱਖ ਸੀ—, ਮਿਲਣ ਦੀ ਆਰਜ਼ੂ ਸੀ ਜਾਂ ਕੀ ਕੀ ਸੀ। ਉਹ ਮੇਰੇ ਚਿਹਰੇ ਵਲ ਤੱਕਦਾ ਮੇਰੀ ਇਕ ਨਜ਼ਰ, ਇਕ ਬੋਲ ਦਾ ਮੁਨਤਜ਼ਿਰ ਖੜ੍ਹਾ ਸੀ।

ਮੈਂ ਕਿਹਾ—''ਆ ਜਾ।''— ਉਸ 'ਆ ਜਾ' 'ਚ ਖ਼ੁਸ਼ੀ ਨਹੀਂ ਸੀ, ਨਾ ਸੁਆਗਤ ਸੀ, ਨਾ ਗੁੱਸਾ ਸੀ, ਨਾ ਨਫਰਤ।—ਪਰ ਉਹ ਸਭ ਕੁਝ ਤਾਂ ਮੇਰੇ ਅੰਦਰ ਸੀ, ਜਿਹੜਾ ਮੈਂ ਜ਼ਾਹਰ ਨਹੀਂ

ਸੀ ਹੋਣ ਦਿੱਤਾ।—ਉਂਜ ਉਹ ਫੈਸਲਾ ਤਾਂ ਮੈਂ ਦਿਨੇ ਹੀ ਕਰ ਬੈਠੀ ਸੀ।

ਉਹਦੇ ਨਾਲ ਅੱਖਾਂ ਮਿਲਾਏ ਬਿਨਾਂ ਹੀ ਮੈਂ ਕਾਫ਼ੀ ਬਣਾਉਣ ਕਿਚਨ 'ਚ ਚਲੀ ਗਈ।

ਸਾਰੀ ਦਵਾਈ ਮੈਂ ਇਕ ਪਿਆਲੇ 'ਚ ਪਾ ਦਿਤੀ।—ਮੈਂ ਕਿਚਨ 'ਚ ਸੀ ਤੇ ਦੁੱਧ ਚਿੱਟੀ ਗਿਲਤੀ ਵਾਲਾ ਸ਼ਵੇਤਾਂਬਰ ਵਰਾਂਡੇ 'ਚ ਖੜ੍ਹਾ ਸੀ—। ਉਹਦੇ ਗੋਲ ਤੇਜੱਸਵੀ ਚਿਹਰੇ 'ਤੇ ਮੁਸਕਾਨ ਨਹੀਂ ਸੀ, ਸੰਜੀਦਗੀ ਸੀ, ਪੱਥਰ ਦੀ ਮੂਰਤੀ ਵਰਗੀ।

''ਇਹ ਕਾਇਰਤਾ ਏ।'' ਉਹਨੇ ਪੋਲੇ ਜਿਹੇ ਕਿਹਾ ਤਾਂ ਇਕ ਵਾਰ ਤਾਂ ਮੇਰਾ ਸਾਰਾ ਸਰੀਰ ਕੰਬ ਗਿਆ। ਮੈਂ ਆਪਣੇ ਆਪ ਨੂੰ ਜ਼ੋਰ ਨਾਲ ਸਾਂਭਿਆ ਤੇ ਹੱਥਾਂ 'ਚ ਪੂਰੀ ਜਾਨ ਭਰ ਕੇ ਦੋਵੇਂ ਕੱਪ ਚੁੱਕ ਕੇ ਸ਼ਵੇਤਾਂਬਰ ਦੇ ਕੋਲੋਂ ਦੀ ਲੰਘਦੀ ਕਮਰੇ ਵਿਚ ਆ ਗਈ।

ਉਹ ਕੁਰਸੀ 'ਤੇ ਨਹੀਂ ਸੀ, ਬਾਥਰੂਮ ਗਿਆ ਹੋਇਆ ਸੀ। ਮੈਂ ਪਿਆਲੇ ਮੇਜ਼ 'ਤੇ ਧਰ ਦਿਤੇ। 'ਉਹ ਵਾਲਾ' ਪਿਆਲਾ ਉਹਦੇ ਵਲ ਰਖਿਆ ਦੇਖ ਕੇ ਇਕ ਸਨਸਨੀ ਜਿਹੀ ਮੇਰੇ ਸਿਰ ਚੋਂ ਉਠ ਕੇ ਪੈਰਾਂ ਵਿਚੀਂ ਨਿਕਲ ਗਈ।—ਫੇਰ ਪਤਾ ਨਹੀਂ ਕਿਸ ਸ਼ਕਤੀ ਨੇ ਉਹਨਾਂ ਪਿਆਲਿਆਂ ਦੀ ਥਾਂ ਮੈਥੋਂ ਬਦਲਵਾ ਦਿਤੀ। ਫੇਰ ਬੇ-ਵਸੀ 'ਚ ਜਾਂ ਬਦ-ਹਵਾਸੀ 'ਚ ਇਹੀ ਹਰਕਤ ਮੈਥੋਂ ਤਿੰਨ ਚਾਰ ਵਾਰ ਹੋ ਗਈ। ਤੇ ਫੇਰ ਮੈਨੂੰ ਪਤਾ ਹੀ ਨਾ ਰਿਹਾ ਪਈ ''ਉਹ'' ਪਿਆਲਾ ਕਿਹੜਾ ਹੈ। ਉਦੋਂ ਸ਼ਵੇਤਾਂਬਰ ਬਾਰੀ ਵਿਚੀਂ ਵੇਖ ਰਿਹਾ ਸੀ। ਉਹ ਦੀਆਂ ਨਜ਼ਰਾਂ ਵੀ ਪਥਰਾਈਆਂ ਹੋਈਆਂ ਸਨ।

ਪ੍ਰੋਫੈਸਰ ਮੋਦੀ ਨੇ ਆ ਕੇ ਖਲੋ ਕੇ ਮੈਨੂੰ ਪੈਰੋਂ ਸਿਰ ਤਕ ਦੇਖਿਆ। ਫੇਰ ਮੁਸਕਰਾਂਦੇ ਨੇ ਪਹਿਲਾਂ ਮੇਰਾ ਹੱਥ ਚੁੰਮਿਆਂ, ਫੇਰ ਗੱਲ੍ਹ, ਫੇਰ ਮੱਥਾ, ਫੇਰ ਇਕ ਦਮ ਗੋਡਿਆਂ ਭਾਰ ਹੋ ਕੇ ਮੇਰੇ ਪੱਟਾਂ 'ਚ ਮੂੰਹ ਖੁਭਾ ਕੇ ਉਹਨੇ ਲੰਮਾ ਹੋਕਾ ਭਰਿਆ।

''ਤੇਰੀ ਕਾਫ਼ੀ—'' ਮੇਰੀ ਪੱਥਰ ਜਿਹੀ ਆਵਾਜ਼ ਨਿਕਲੀ। ਮੇਰਾ ਬੋਲ ਸੁਣ ਕੇ ਉਹਨੇ ਇਕ-ਦਮ ਮੇਰਾ ਚਿਹਰਾ ਦੇਖਿਆ ਤੇ ਡਰਿਆ ਜਿਹਾ ਉਹ ਉਠ ਕੇ ਕੁਰਸੀ 'ਤੇ ਬਹਿ ਗਿਆ। ਉਹਨੇ ਇਕ ਪਿਆਲਾ ਜਿਹੜਾ ਉਸ ਪਾਸੇ ਸੀ, ਖਿਚ ਕੇ ਕੋਲ ਕਰ ਲਿਆ।

ਉਹਦੀ ਹਰ ਹਰਕਤ ਮੈਨੂੰ ਇਸ ਤਰ੍ਹਾਂ ਲੱਗ ਰਹੀ ਸੀ ਜਿਵੇਂ ਕਿਸੇ ਨੇ ਮੇਰੇ ਬੇਜਾਨ ਮੁਰਦੇ ਨੂੰ ਛੁਹਿਆ ਹੋਵੇ। ਉਹਦੀ ਹਰ ਹਰਕਤ ਕਿਸੇ ਵੇਲੇ ਕਿੰਨੀ ਅਰਥ-ਭਰਪੂਰ ਲਗਦੀ ਸੀ ਪਰ ਉਸ ਵੇਲੇ ਕਿੰਨੀ ਅਰਥ-ਹੀਣ ਬੇਹੂਦਾ ਜਿਹੀ ਲੱਗੀ।

ਜਦ ਉਹ ਦੋ ਘੁੱਟ ਪੀ ਚੁੱਕਾ ਤਾਂ ਮੈਂ ਵੀ ਘੁੱਟ ਭਰਿਆ। ਜਦ ਦੋ ਤਿੰਨ ਘੁੱਟਾਂ ਨਾਲ ਮੈਨੂੰ ਕੁਝ ਨਾ ਹੋਇਆ ਤਾਂ ਮੈਂ ਇਕ ਦਮ ਚੇਤੰਨ ਹੋ ਗਈ। ਝਪਟ ਕੇ ਮੈਂ ਉਹਦਾ ਪਿਆਲਾ ਖੋਹ ਕੇ ਡੋਹਲ ਦਿਤਾ—ਫੇਰ ਆਪਣਾ ਵੀ ਡੋਹਲ ਦਿਤਾ ਤੇ ਜ਼ਾਰੋਜ਼ਾਰ ਰੋਣ ਲੱਗ ਪਈ।

'ਫੇਰ ਦੌਰਾ ਪੈ ਗਿਆ'—ਆਖ ਕੇ ਉਹ ਪਹਿਲਾਂ ਭੈਣ ਜੀ ਤੇ ਫੇਰ ਹਸਪਤਾਲ ਤੋਂ ਬੇਟੇ ਨੂੰ ਬੁਲਾ ਲਿਆਇਆ।

ਮੈਂ ਹੋਸ਼ 'ਚ ਆਈ ਤਾਂ ਠੀਕ ਹੀ ਸੀ—। ਉਹ ਵੀ ਠੀਕ ਸੀ। ਪਰ ਉਹ ਛੇਤੀ ਘਰ ਚਲਿਆ ਗਿਆ।

ਰਾਤ ਨੂੰ ਉਹਦੀ ਬੇਟੀ ਕਮਲਾ ਆਈ। ਉਹਦੇ ਪਾਪਾ ਦੀ ਤਬੀਅਤ ਖਰਾਬ ਸੀ। ਦਿਲ ਘਬਰਾਂਦਾ ਸੀ। ਡਾਕਟਰ ਉਹਨੂੰ ਦੇਖਣ ਚਲਿਆ ਗਿਆ ਤਾਂ ਮੈਂ ਮਾਮਾ ਜੀ ਕੋਲ ਡੇਹਰਾਦੂਨ ਜਾਣ

ਦੀ ਤਿਆਰੀ ਕਰ ਲਈ।

ਡਾਕਟਰ ਨੇ ਆ ਦਸਿਆ ਪਈ ਅੰਕਲ ਨੂੰ ਕੁਝ ਵੀ ਨਹੀਂ ਹੋਇਆ। ਐਵੇਂ ਪੇਟ 'ਚ ਗੈਸ ਪੈਦਾ ਹੋ ਗਈ ਏ, ਉਸੇ ਨਾਲ ਦਿਲ ਘਬਰਾਇਆ ਸੀ।—ਇਹ ਤਾਂ ਮੈਨੂੰ ਹੀ ਪਤਾ ਸੀ ਪਈ ਉਹਦਾ ਦਿਲ ਕਿਉਂ ਘਬਰਾਇਆ ਸੀ। ਮੈਂ ਉਸੇ ਰਾਤ ਟ੍ਰੇਨ ਫੜ ਲਈ।

ਉਥੇ ਇਕ ਹਫਤਾ ਮੈਂ ਉਡੀਕਦੀ ਰਹੀ ਪਈ ਹੁਣੇ ਕੋਈ ਤਾਰ ਆਵੇਗੀ। ਰਾਤ ਨੂੰ ਨੀਂਦ ਦੀਆਂ ਗੋਲੀਆਂ ਖਾਣ ਤਕ ਮੈਨੂੰ ਇਹੀ ਦਿਸਦਾ ਰਹਿੰਦਾ—ਉਹ ਮੇਰੀ ਜਾਨ ਦਾ ਦੁਸ਼ਮਣ ਆਪਣੇ ਘਰ ਪਿਆ ਤੜਪ ਰਿਹਾ ਏ। ਉਹਦਾ ਜਿਗਰ ਕਟ ਰਿਹਾ ਹੈ। ਉਹਦੀ ਨੇਕ ਪਤਨੀ, ਮਾਸੂਮ ਬੇਟੀ ਤੇ ਡਾਕਟਰ ਉਹਦੇ ਮੰਜੇ ਦੁਆਲੇ ਖੜੇ ਨੇ।—ਚਲ ਫੈਸਲਾ ਹੋ ਗਿਆ। ਚਲੋ ਕਰੋ ਤਿਆਰੀ— ਇਸ ਦੋਜ਼ਖਣ ਸ਼ਾਰਦਾ ਦੇ ਕੁਝ ਲਗਦੇ ਨੂੰ ਚੁੱਕਣ ਦੀ। ਚੀਕ ਚਿਹਾੜਾ-ਰਾਮ ਨਾਮ ਸੱਤ ਹੈ—ਤੇ ਫੇਰ ਚੁੱਪ, ਸ਼ਾਂਤੀ...ਸੋਗ ਤੋਂ ਵੀ ਭਾਰੀ! ਲੱਤਾਂ ਸੌਣ ਲਗਦੀਆਂ ਤਾਂ ਮੈਂ ਉਠ ਕੇ ਕਮਰੇ 'ਚ ਤੁਰਨ ਫਿਰਨ ਲੱਗ ਪੈਂਦੀ। ਪਿੰਡਲੀਆਂ ਦਰਦ ਕਰਨ ਲੱਗ ਪੈਂਦੀਆਂ ਤਾਂ ਲੇਟ ਜਾਂਦੀ। ਦਸਾਂ ਪੰਦਰਾਂ ਮਿੰਟਾਂ ਬਾਅਦ ਪਾਤਲੀਆਂ 'ਚੋਂ ਭਾਫ ਤੇ ਸਿਰ 'ਚੋਂ ਜਿਵੇਂ ਬੁਖਾਰਾਤ ਜਿਹੇ ਨਿਕਲਣ ਲੱਗ ਪੈਂਦੇ। ਤੇ ਦਿਲ ਜਿਵੇਂ ਮੀਲਾਂ ਡੂੰਘੀ ਖੱਡ 'ਚ ਉਤਰ ਰਿਹਾ ਹੋਵੇ।

ਪੂਰੇ ਦਸ ਦਿਨ ਜਦ ਕੋਈ ਤਾਰ ਨਾ ਆਈ ਤਾਂ ਮੈਂ ਹੀ ਟ੍ਰੇਨ ਫੜ ਕੇ ਮੁੜ ਆਈ।—ਪਤਾ ਲੱਗਾ, ਗਿਆਰਾਂ ਵਜੇ ਉਹਦਾ ਤਾਂ ਸੰਸਕਾਰ ਵੀ ਹੋ ਚੁੱਕਾ ਸੀ। ਮੇਰੇ ਟ੍ਰੇਨ ਫੜਨ ਤੋਂ ਬਾਦ ਉਥੇ ਤਾਰ ਆਈ ਹੋਵੇਗੀ।

''ਦੁੱਖ ਦਾ ਤਾਂ ਪਤਾ ਹੀ ਨਹੀਂ ਲੱਗਾ। ਬਸ ਚੁਪੀਤਾ ਪੂਰਾ ਹੋ ਗਿਆ।'' ਭੈਣ ਜੀ ਨੇ ਮੈਨੂੰ ਦੱਸਿਆ।

ਮੈਂ ਸੋਚਦੀ ਰਹੀ—ਉਹ ਰੋਇਆ ਹੋਣਾ ਏ। ਬੇਹੋਸ਼ੀ 'ਚ ਬੁੜਬੁੜਾਇਆ ਹੋਣਾ ਏ। ਉਹਨੇ ਮੇਰਾ ਨਾਂ ਲਿਆ ਹੋਣਾ ਏ।—ਪਰ ਇੰਝ ਕੁਝ ਵੀ ਨਹੀਂ ਹੋਇਆ। ਡਾਕਟਰ ਬੇਟੇ ਨੇ ਦੱਸਿਆ—ਉਹ ਬਹੁਤ ਸ਼ਾਂਤ ਰਹੇ। ਕਈ ਦਿਨ ਟੈਮਪਰੇਚਰ ਰਿਹਾ। ਬੇਹੋਸ਼ੀ ਹੋ ਜਾਂਦੀ ਸੀ। ਹੋਸ਼ 'ਚ ਆਉਂਦੇ ਸੀ ਤਾਂ ਛਾਤੀ ਦੇ ਹੇਠਲੇ ਹਿੱਸੇ 'ਚ ਦਰਦ ਦੀ ਸ਼ਿਕਾਇਤ ਕਰਦੇ ਸੀ। ਰਾਤੀਂ ਉਹਨਾਂ ਨੂੰ ਉਲਟੀ ਆਈ ਸੀ, ਖੂਨ ਆਇਆ ਸੀ ਮਾਮੂਲੀ। ਪਰ ਇਹ ਕੋਈ ਏਡੀ ਗੱਲ ਨਹੀਂ ਸੀ—ਮੇਰਾ ਖਿਆਲ ਏ ਉਹਨਾਂ ਦਾ ਹਾਰਟ--ਸਿੰਕ ਕਰ ਗਿਆ ਉਹ ਮੈਂਟਲੀ ਅਪਸੈਟ ਸਨ। ਬੇਟੇ ਦੀ ਦੀ ਗੱਲ ਮੈਂ ਸਿਰ ਝੁਕਾਈਂ ਸੁਣਦੀ ਰਹੀ। ਉਹ ਚਲਿਆ ਗਿਆ ਤਾਂ ਮੈਂ ਬਾਥ-ਰੂਮ 'ਚ ਜਾ ਕੇ ਰੋਂਦੀ ਰਹੀ ਤੇ ਨ੍ਹਾਉਂਦੀ ਰਹੀ। ਮੈਨੂੰ ਲਗਿਆ—ਜੇ ਡਾਕਟਰ ਨੇ ਮੈਨੂੰ ਨਾ ਸਾਂਭਿਆਂ ਤਾਂ ਮੇਰਾ ਹਾਲ ਵੀ ਉਹਦੇ ਵਾਲਾ ਹੀ ਹੋਵੇਗਾ।

ਅੰਤਮ ਸ਼ੋਕ ਦਿਵਸ ਹੋ ਗਿਆ ਤਾਂ ਮੈਂ ਆਪਣੇ ਆਪ ਨੂੰ ਆਪਣੇ ਕਮਰੇ 'ਚ ਬੰਦ ਕਰ ਲਿਆ।

ਉਹਨਾਂ ਦਿਨਾਂ 'ਚ ਸਾਹਮਣੀ ਦੀਵਾਰ 'ਤੇ ਉਹਦਾ ਚਿਹਰਾ ਉਕਰ ਆਇਆ ਸੀ। ਇਹ ਮੈਥੋਂ ਕੀ ਹੋ ਗਿਆ ? ਉਹ ਕੌਣ ਸੀ ਜੀਹਨੇ ਮੈਥੋਂ ਇਹ ਕੁਝ ਕਰਵਾਇਆ ?—ਮੈਂ ਸ਼ਵੇਤਾਂਬਰ ਤੋਂ ਪੁੱਛਦੀ। ਪਰ ਉਹ ਵੀ ਚੁੱਪ ਚੁੱਪ ਮੈਨੂੰ ਤਕਦਾ ਰਹਿੰਦਾ। ਕਦੇ ਉਹ ਕੰਧ ਨਾਲ ਲੱਗਾ ਖੜ੍ਹਾ ਹੁੰਦਾ ਕਦੇ ਵਰਾਂਡੇ ਵਿਚ ਤੇ ਕਦੇ ਲੁਕਾਟ ਹੇਠ। ਪਰ ਉਹਦੀ ਮੁਸਕਰਾਹਟ 'ਚ ਨਾ ਹਮਦਰਦੀ ਹੁੰਦੀ

ਸੀ ਨਾ ਤਨਜ਼ ਦੀ ਚੁਭਣ। ਉਹਦੀਆਂ ਅੱਖਾਂ ਹੈਰਾਨੀ ਨਾਲ ਖੁਲ੍ਹੀਆਂ ਦੇਖਦੀਆਂ ਰਹਿੰਦੀਆਂ।

ਸ਼ਵੇਤਾਂਬਰ ਨਾਲ ਮੇਰਾ ਵਾਸਤਾ ਕੋਈ ਚੌਦਾਂ ਕੁ ਵਰ੍ਹੇ ਪਹਿਲਾਂ ਇਥੇ ਹੀ ਪਿਆ ਸੀ। ਮੈਂ ਵਰਾਂਡੇ 'ਚ ਬੈਠੀ ਲਗਾਤਾਰ ਗੇਟ ਵਲ ਦੇਖੀ ਗਈ ਤਾਂ ਅਚਾਨਕ ਉਹ ਲੁਕਾਟ ਦੇ ਬੂਟੇ ਹੇਠੋਂ ਨਮੂਦਾਰ ਹੋ ਗਿਆ ਸੀ। ਉਦੋਂ ਇਹ ਬੂਟਾ ਹੀ ਸੀ, ਹੁਣ ਦਰਖਤ ਬਣ ਚੁੱਕਾ ਹੈ। ਉਦੋਂ ਮੇਰੇ ਅੰਦਰ ਦੁੱਖ ਹੌਲੀ ਹੌਲੀ ਜੰਮਦਾ ਜੰਮਦਾ ਕਦੇ ਪੱਥਰ ਹੋ ਜਾਂਦਾ ਤੇ ਕਦੇ ਤਰਲ ਹੋ ਕੇ ਨਸ ਨਸ 'ਚ ਵਗ ਪੈਂਦਾ।—ਤਿੰਨ ਵਰ੍ਹੇ ਪਹਿਲਾਂ ਮੇਰਾ ਪਤੀ ਇੰਗਲੈਂਡ ਚਲਾ ਗਿਆ ਸੀ। ਇਕ ਦਿਨ ਮੇਰੇ ਭਤੀਜੇ ਦੀ ਚਿੱਠੀ ਆਈ ਪਈ ਸਾਹਨੀ ਸਾਹਿਬ ਨੇ ਹੋਰ ਵਿਆਹ ਕਰਵਾ ਲਿਆ ਹੈ। ਉਹਨਾਂ ਕੋਲ ਇਕ ਬੱਚਾ ਵੀ ਹੈ।—ਮੈਂ ਸੋਚਦੀ ਵੇਖੋ, ਨਾ ਲੜਾਈ ਨਾ ਝਗੜਾ। ਬੜੀ ਖੁਸ਼ੀ ਖੁਸ਼ੀ ਮੈਂ ਉਹਨੂੰ ਵਿਦਾ ਕੀਤਾ ਸੀ। ਆਪ ਗਈ ਸੀ ਦਿੱਲੀ, ਹਵਾਈ ਜਹਾਜ਼ ਚੜ੍ਹਾਣ। ਦੋ ਸਾਲ ਕਿੰਨੀਆਂ ਪਿਆਰ ਭਰੀਆਂ ਚਿੱਠੀਆਂ ਪਾਉਂਦਾ ਰਿਹਾ ਸੀ। "ਰੁਕਮਣੀ"।—ਮੇਰੀ ਆਵਾਜ਼ 'ਤੇ ਉਹ ਭੱਜੀ ਆਉਂਦੀ ਹੈ। ਉਹਦੇ ਹੱਥਾਂ ਨੂੰ ਆਟਾ ਲੱਗਾ ਹੋਇਆ ਹੈ।—"ਮੈਨੂੰ ਇਕ ਗਲਾਸ ਸਰਬਤ ਦਾ ਬਣਾਦੇ, ਦਿਲ ਘਬਰਾਉਂਦਾ ਪਿਐ। ਨਾਲੇ ਮੇਰੇ ਮੇਜ਼ ਤੋਂ ਗੋਲੀਆਂ ਚੁਕ ਲਿਆਈਂ।" ਉਹ ਤੇਜ਼ੀ ਨਾਲ ਚਲੀ ਗਈ ਹੈ। ਹੁਣ ਇਹਨੂੰ ਕੀ ਦੱਸਾਂ? ਮੇਰਾ ਦਿਲ ਕਰਦਾ ਏ, ਕੋਈ ਸੁਣੇ ਜੋ ਮੇਰੇ 'ਤੇ ਬੀਤਦੀ ਪਈ ਏ।

ਇਹੀ ਹਾਲਤ ਮੇਰੀ ਉਦੋਂ ਸੀ ਜਦ ਸਾਲ ਭਰ ਮੈਂ ਸਾਹਨੀ ਸਾਹਿਬ ਦੀ ਚਿੱਠੀ ਉਡੀਕਦੀ ਰਹੀ। ਉਹਨੇ ਕਾਫੀ ਰੁਪਿਆ ਭੇਜਿਆ ਸੀ। ਜਿਹੜਾ ਮੈਂ ਮਕਾਨ ਤੇ ਖਰਚ ਕਰ ਦਿਤਾ ਸੀ। ਘਰ ਚਲਾਉਣ ਲਈ ਮੇਰੀ ਆਪਣੀ ਤਨਖਾਹ ਕਾਫੀ ਸੀ। ਇਕ ਸ਼ਾਮ ਜਦ ਮੈਨੂੰ ਕੋਈ ਰਾਹ ਨਹੀਂ ਸੀ ਲੱਭਦਾ, ਅੱਖਾਂ ਅੱਗੇ ਹਨੇਰਾ ਛਾ ਗਿਆ ਸੀ ਤੇ ਮੈਂ ਲਗਾਤਾਰ ਗੇਟ ਵਲ ਦੇਖਦੀ ਰਹੀ ਸੀ ਤਾਂ ਅਚਾਨਕ ਸ਼ਵੇਤਾਂਬਰ ਲੁਕਾਟ ਦੇ ਬੂਟੇ ਹੇਠ ਦਿਸ ਪਿਆ ਸੀ। ਮੁਸਕਰਾਂਦਾ ਹੋਇਆ ਉਹ ਮੇਰੇ ਕੋਲ ਆ ਕੇ ਖਲੋ ਗਿਆ ਸੀ। ਕਹਿੰਦਾ—"ਆਤਮ-ਹਤਿਆ ਕਰੇਂਗੀ? ਕਾਇਰ!"

"ਨਹੀਂ—ਕਾਇਰ ਤਾਂ ਕੁਝ ਵੀ ਨਹੀਂ ਕਰ ਸਕਦੇ। ਆਪ ਮਰ ਵੀ ਨਹੀਂ ਸਕਦੇ।"

"ਹਾਂ—ਉਹ ਪੁੱਤਰ ਨੂੰ ਪਾਲ ਨਹੀਂ ਸਕਦੇ। ਵਿਧਵਾ ਭੈਣ ਦਾ ਬੋਝ ਨਹੀਂ ਚੁੱਕ ਸਕਦੇ। ਜੀ ਹੀ ਨਹੀਂ ਸਕਦੇ।" ਉਹਨੇ ਇਸ ਤਰ੍ਹਾਂ ਕਿਹਾ ਸੀ ਜਿਵੇਂ ਬੋਧ-ਬ੍ਰਿਕਸ਼ ਹੇਠੋਂ ਬੋਲ ਰਿਹਾ ਹੋਵੇ।

ਰਾਤ ਨੂੰ ਨੀਂਦ ਨਹੀਂ ਸੀ ਆ ਰਹੀ ਤਾਂ ਸ਼ਵੇਤਾਂਬਰ ਨੇ ਰਤਾ ਕੁ ਬੂਹਾ ਖੋਲ ਕੇ ਆਪਣਾ ਘੋਨ ਮੋਨ ਚਮਕਦਾ ਸਿਰ ਤੇ ਤੇਜੱਸਵੀ ਚਿਹਰਾ ਅੰਦਰ ਕੀਤਾ। ਤੇ ਬਰਫ ਚਿੱਟੀ ਚਾਦਰ ਦੀ ਗਿਲਤੀ ਸੰਵਾਰਦਾ ਮੇਰੇ ਸਾਹਮਣੇ ਆ ਖਲੋਤਾ। ਉਸ ਰਾਤ ਦੀ ਗੱਲਬਾਤ ਦੇ ਬਾਅਦ ਮੈਂ, ਮੇਰਾ ਸਭ ਕੁਝ ਇਸ ਘਰ ਦੇ ਹਵਾਲੇ ਹੋ ਗਿਆ ਸੀ।

ਤੇ ਚਾਰ ਵਰ੍ਹਿਆਂ ਬਾਦ ਹੀ ਮੈਨੂੰ ਪ੍ਰਿੰਸੀਪਲਸ਼ਿਪ ਮਿਲ ਗਈ ਸੀ।

ਰੋਟੀ, ਕਪੜਾ, ਮਕਾਨ, ਸਿਹਤ ਤੇ ਵਿਦਿਆ—ਇਹ ਕਾਫੀ ਨਹੀਂ ਜਿਉਣ ਵਾਸਤੇ—ਇਸ ਗੱਲ ਦਾ ਅਹਿਸਾਸ ਮੈਨੂੰ ਉਦੋਂ ਹੋਣ ਲੱਗਾ ਸੀ ਜਦ ਮੈਂ ਆਪਣੀ ਤਨਖਾਹ ਨਾਲ ਚੀਜ਼ਾਂ ਖਰੀਦ ਖਰੀਦ ਕੇ ਘਰ ਭਰ ਕੇ ਅੱਕ ਗਈ ਸੀ।......ਵਿਨੋਦ ਡਾਕਟਰ ਬਣ ਰਿਹਾ ਸੀ, ਆਪਣੀ ਹਿੰਮਤ ਨਾਲ। ਭੈਣ ਜੀ ਆਪਣੀ ਆਕਬਤ ਸੰਵਾਰਨ ਲਈ ਭਗਤੀ 'ਚ ਲੱਗੇ ਰਹਿੰਦੇ ਸੀ। ਉਦੋਂ ਮੇਰੀ ਉਮਰ ਹੀ ਕੀ ਸੀ—ਪੈਂਤੀ ਸੈਂਤੀ ਸਾਲ। ਸਕੂਲ 'ਚ ਮੇਰੇ ਅੰਦਰ ਜਨਮੇਂ ਪ੍ਰਿੰਸੀਪਲ ਨੇ

ਆਪਣੇ ਤੇ ਟੀਚਰਸਾਂ ਵਿਚਕਾਰ, ਆਪਣੇ ਤੇ ਵਿਦਿਆਰਥਣਾਂ ਵਿਚਕਾਰ ਤੇ ਗੁਆਂਢੀਆਂ ਵਿਚਕਾਰ ਜਿਹੜੀ ਵਿੱਥ ਪਾ ਲਈ ਸੀ, ਉਹਨੂੰ ਭਰਨ ਲਈ ਮੇਰੇ ਕੋਲ ਕੀ ਸੀ ? ਕੁਝ ਵੀ ਨਹੀਂ ?

ਉਹਨੀਂ ਦਿਨੀਂ ਸ਼ਵੇਤਾਂਬਰ ਨੇ ਕਿਹਾ ਸੀ—"ਪ੍ਰੋਫੈਸਰ ਮੋਦੀ ਇਸ ਵਿੱਥ ਨੂੰ ਭਰ ਰਿਹੈ।"—ਇਹ ਸੁਣਕੇ ਮੈਂ ਆਪ ਡਰ ਗਈ ਸੀ।

ਉਸ ਸ਼ਾਮ ਸ਼ਵੇਤਾਂਬਰ ਨਹੀਂ ਸੀ ਆਇਆ, ਪ੍ਰੋਫੈਸਰ ਆ ਗਿਆ ਸੀ। ਪਤਾ ਨਹੀਂ ਕਿੰਨੀ ਹੀ ਝਿਜਕ ਬਾਦ, ਕਿੰਨੀ ਉਡੀਕ ਬਾਦ ਉਹਨੇ ਹੱਥ ਵਾਲੀ ਕਿਤਾਬ ਦਿਖਾਉਂਦਿਆਂ ਕਿਹਾ ਸੀ—"ਇਹੀ ਕਿਤਾਬ ਸੀ ਨਾ, ਜੀਹਦਾ ਤੁਸੀਂ ਜ਼ਿਕਰ ਕੀਤਾ ਸੀ। ਮੈਨੂੰ ਲਾਇਬ੍ਰੇਰੀ 'ਚੋਂ ਲੱਭ ਪਈ।

ਮੈਂ ਕਿਤਾਬ ਫੜ ਰੱਖ ਲਈ—। ਥੈਂਕ ਯੂ ਕਿਹਾ ਤੇ ਸੋਚਾਂ-ਹੁਣ ਕੀ ਕਹਾਂ ? ਉਹ ਜ਼ਰਾ ਕੁਰਸੀ ਵਲ ਵਲ ਨੂੰ ਵਧਿਆ ਤਾਂ ਮੈਥੋਂ ਕਹਿ ਹੋ ਗਿਆ—"ਕਾਫੀ ਪੀਉਗੇ।...ਦੋ ਕੱਪ ਕਾਫੀ ਲਿਆ ਬਈ ਦੇਵੀ...ਰੁਕਮਣੀ।"

ਮੋਦੀ ਦਾ ਚਿਹਰਾ ਲਾਲ ਹੋਇਆ ਪਿਆ ਸੀ। ਉਹਨੇ ਕੰਬਦੇ ਹੱਥਾਂ ਨਾਲ ਸਿਗਰਟ ਲਾਈ—ਤਾਂ ਬੁਝੀ ਤੀਲੀ ਉਹ ਹੱਥ 'ਚ ਫੜ ਕੇ ਬਹਿ ਗਿਆ।

ਮੈਂ ਅਲਮਾਰੀ 'ਚੋਂ ਉਹ ਪੁਰਾਣਾ ਐਸ਼-ਟ੍ਰੇ ਕਢਿਆ ਜਿਹੜਾ ਸਾਹਨੀ ਸਾਹਿਬ ਕਸ਼ਮੀਰ ਤੋਂ ਲਿਆਏ ਸੀ। ਉਹ ਕਾਫੀ ਦੇਰ ਤਕ ਲੱਕੜ ਦੇ ਉਸ ਐਸ਼-ਟ੍ਰੇ ਦੀ ਨੱਕਾਸ਼ੀ ਦੀ ਤਾਰੀਫ ਕਰਦਾ ਰਿਹਾ।

ਉਹਦਾ ਭਰਿਆ ਭਰਿਆ ਲਾਲ ਚਿਹਰਾ, ਮੋਟੀਆਂ ਗੋਲ ਅੱਖਾਂ, ਚਿਹਰੇ 'ਤੇ ਆਈ ਸ਼ਰਮ ਤੇ ਮੁਸਕ੍ਰਾਹਟ, ਕਾਫੀ ਕਲਰ ਦਾ ਚੈੱਕ ਸੂਟ—ਸਭ ਕੁਝ ਤੋਂ ਉਹ ਮੈਨੂੰ ਆਪਣੇ ਆਪ ਤੋਂ ਕਿਤੇ ਵੱਡਾ ਈਮਾਨਦਾਰ ਤੇ ਸੋਚਵਾਨ ਇਨਸਾਨ ਜਾਪਿਆ।

ਉਹ ਜਾਣ ਲੱਗਾ ਤੇ ਮੈਂ ਉਹ ਐਸ਼-ਟ੍ਰੇ ਲਫਾਫੇ 'ਚ ਪਾ ਕੇ ਮੱਲੋ ਮੱਲੀ ਉਹਨੂੰ ਫੜਾਉਂਦਿਆਂ ਕਿਹਾ ਸੀ,—"ਇਥੇ ਕੌਣ ਸਿਗਰਟ ਪੀਂਦਾ ਏ। ਨਾਲੇ ਸਾਡੇ ਕੋਲ ਇਕ ਹੋਰ ਵੀ ਏ।"

ਉਹ ਚਲਾ ਗਿਆ ਤਾਂ ਮੇਰਾ ਦਿਲ ਕੀਤਾ ਪਈ ਘਰ 'ਚ ਜੋ ਕੁਝ ਵੀ-ਸਾਹਨੀ ਸਾਹਿਬ ਦਾ ਸਾਮਾਨ ਪਿਆ ਹੈ, ਮੋਦੀ ਨੂੰ ਦੇ ਦਿਆਂ। ਬੱਸ ਮੈਨੂੰ ਏਨੀ ਹੀ ਗੱਲ ਯਾਦ ਏ, ਫੇਰ ਪਤਾ ਨਹੀਂ ਕਦੋਂ ਤੇ ਕਿਵੇਂ ਸਾਡੇ ਵਿਚਕਾਰ ਉਹ ਰਿਸ਼ਤਾ ਬਣ ਗਿਆ ਪਈ ਇੰਜ ਮਹਿਸੂਸ ਹੁੰਦਾ ਕਿ ਅਸੀਂ ਪਤਾ ਨਹੀਂ ਕਿੰਨੀ ਉਮਰ ਤੋਂ ਇਕ ਦੂਜੇ ਦੀ ਤਲਾਸ਼ 'ਚ ਰਹੇ ਹਾਂ। ਅਸੀਂ ਇਕ ਦੂਜੇ ਨੂੰ ਬੜੀ ਖੋਜ ਬਾਦ ਲੱਭ ਲਿਆ ਏ।

ਕੁਝ ਦਿਨਾਂ ਬਾਦ, ਪਤਾ ਨਹੀਂ ਕਿੰਨੀ ਉਡੀਕ ਬਾਦ, ਉਹ ਆਇਆ ਸੀ। ਕਿੰਨੀ ਝਿਜਕ ਤੇ ਘਬਰਾਹਟ 'ਚ ਉਹਨੇ ਕਿਹਾ ਸੀ—"ਪਤਾ ਨੀ...ਤੁਹਾਨੂੰ ਚੰਗਾ ਨਾ ਲੱਗੇ...ਸ਼ਾਇਦ......ਮੈਂ ਰੋਜ਼-ਇਸ ਮੋੜ ਤੋਂ ਮੁੜਦਾ ਰਿਹਾਂ।"

ਮੈਂ ਚੁੱਪ ਉਹਨੂੰ ਦੇਖਦੀ ਰਹੀ। ਉਹਦਾ ਚਿਹਰਾ ਇਕਦਮ ਲਾਲ ਹੋ ਗਿਆ। ਜੋਸ਼ 'ਚ ਜਾਂ ਘਬਰਾਹਟ 'ਚ ਉਹਦੇ ਬੁਲ੍ਹ ਫਰਕੇ। ਮੈਂ ਅੱਖਾਂ ਝੁਕਾ ਲਈਆਂ। ਉਹਨੇ ਹੱਥ ਵਧਾ ਕੇ ਮੇਰਾ ਹੱਥ ਫੜ ਲਿਆ। ਮੈਂ ਕੰਬ ਗਈ। ਮੈਂ ਅੱਖਾਂ ਚੁਕੀਆਂ, ਉਹ ਮੂਰਤੀ ਬਣਿਆ ਮੈਨੂੰ ਦੇਖਦਾ ਰਿਹਾ। ਮੈਨੂੰ ਲੱਗਾ, ਮੇਰੀਆਂ ਅੱਖਾਂ 'ਚੋਂ ਉਹ ਤੇਜ ਮੁਕ ਗਿਆ ਹੈ ਜਿਹੜਾ ਟੀਚਰਸਾਂ ਨੂੰ ਵਿਦਿਆਰਥਣਾਂ ਨੂੰ ਤੇ ਆਮ ਲੋਕਾਂ ਨੂੰ ਮੈਥੋਂ ਪਰੇ ਰਖਦਾ ਹੈ।

ਹਾਂ, ਇਹੀ ਕਮਰਾ ਸੀ, ਇਹੋ ਜਿਹੀ ਸ਼ਾਮ ਸੀ। ਭੈਣ ਜੀ ਆਪਣੇ ਕਮਰੇ 'ਚ ਬੀਮਾਰ ਪਏ ਸਨ। ਬੇਟਾ ਕਾਲਿਜ ਗਿਆ ਹੋਇਆ ਸੀ। ਰੁਕਮਣੀ ਸਬਜ਼ੀ ਲੈਣ ਗਈ ਸੀ। ਅਸੀਂ ਕੱਲੇ ਸੀ, ਲੋਕਾਂ ਦੀਆਂ ਨਜ਼ਰਾਂ ਦੀ ਜ਼ੱਦ ਤੋਂ ਬਾਹਰ। ਸਾਡੇ ਵਿਚਕਾਰ ਅਦ੍ਰਿਸ਼ ਕੋਈ ਤੰਦ ਸੀ ਜੀਹਦੇ ਨਾਲ ਅਸੀਂ ਬੱਝੇ ਹੋਏ ਸੀ। ਬਿਨਾਂ ਬੋਲਿਆਂ ਇਕ ਦੂਜੇ ਦੀ ਗੱਲ ਸੁਣ ਕਹਿ ਰਹੇ ਸੀ। ਸਾਡੇ ਸੂਕਸ਼ਮ ਸਰੀਰ ਸਾਡੇ ਵੱਸ ਵਿਚ ਨਹੀਂ ਸਨ।—ਜੋ ਕੁਝ ਸਾਡੇ ਪੁੱਤਰ ਧੀਆਂ ਨੇ ਕਰਨਾ ਸੀ, ਉਹ ਅਸੀਂ ਕਰ ਰਹੇ ਸੀ।

ਮੈਂ ਹੈਰਾਨ ਸੀ, ਹੁਣ ਵੀ ਹੈਰਾਨ ਹਾਂ। ਅਸੀਂ ਕਈ ਸਾਲ,ਕਿੰਨੀਆਂ ਥਾਵਾਂ 'ਤੇ, ਕਿਸੇ ਸਬੱਬ ਨਾਲ ਜਾਂ ਜਤਨਾਂ ਨਾਲ ਮਿਲਦੇ ਰਹੇ। ਪਰ ਉਹ ਫੈਸਲਾ ਨਾ ਕਰ ਸਕੇ ਜੀਹਦੇ ਵਾਸਤੇ ਕੁਦਰਤ ਨੇ ਸਾਨੂੰ ਸੂਝ ਤੇ ਸ਼ਕਤੀ ਦਿਤੀ ਸੀ—। ਜਾਂ ਜੀਹਦੇ ਵਾਸਤੇ ਕੁਦਰਤ ਨੇ ਸਾਨੂੰ ਸਾਜਿਆ ਸੀ, ਜਿਵੇਂ ਕਿ ਲੋਕ ਕਹਿੰਦੇ ਹੁੰਦੇ ਨੇ।

ਹੁਣ ਪਤਾ ਲਗਦਾ ਹੈ ਪਈ ਪਰਮਾਤਮਾ ਦੀ ਦੱਸੀ ਉਹ ਸਚਾਈ ਸਭ ਝੂਠ ਏ, ਤੇ ਸੱਚ ਉਹ ਹੈ ਜਿਹੜਾ ਸਮਾਜ ਸਾਨੂੰ ਦੱਸਦਾ ਹੈ।—ਜੀਹਦੇ ਨਾਲ ਮੇਰਾ ਸਮਾਜੀ ਰੁਤਬਾ, ਮੇਰੇ ਪੁੱਤਰ ਤੇ ਨੂੰਹ ਦੀ ਇੱਜ਼ਤ ਬਣਦੀ ਹੈ। ਜਿਹੜਾ ਔਰਤ ਦੀ ਹਰ ਹਰਕਤ ਤੇ ਪਾਬੰਦੀ ਲਾਉਂਦਾ ਹੈ।

ਉਹ ਜਦ ਵੀ ਮੇਰੇ ਕੋਲੋਂ ਜਾਂਦਾ ਸੀ ਤਾਂ ਸ਼ਵੇਤਾਂਬਰ ਕਹਿੰਦਾ ਸੀ—ਉਹ ਤੇਰਾ ਨਹੀਂ ਹੋ ਸਕਦਾ—ਮੈਂ ਜ਼ਿੱਦ ਨਾਲ ਕਹਿੰਦੀ—ਮੈਂ ਇਹ ਗੱਲ ਝੂਠ ਸਾਬਤ ਕਰ ਦਿਆਂਗੀ ਏਨਾ ਆਤਮ-ਵਿਸ਼ਵਾਸ ਹੈ ਮੇਰੇ ਅੰਦਰ।

ਪਹਿਲਾਂ ਮੇਰੀ ਗੱਲ ਸੱਚੀ ਹੋਈ—ਉਹ ਮੇਰਾ ਹੋ ਗਿਆ। ਕਈ ਵਰ੍ਹੇ ਮੇਰਾ ਰਿਹਾ। ਅਸੀਂ ਅੰਡਰ-ਗ੍ਰਾਉਂਡ ਜ਼ਿੰਦਗੀ ਜਿਉਂਦੇ ਰਹੇ। ਜਿਹੜੀ ਅੰਤਾਂ ਦੀ ਸੁਖ ਭਰੀ ਵੀ ਸੀ ਤੇ ਦੁੱਖ-ਭਰੀ ਵੀ। ਜੀਹਦੇ ਜਿਊਣ ਲਈ ਅਸੀਂ ਤਰਸਦੇ ਸੀ ਤੇ ਜੀਹਨੂੰ ਜਿਉਂ ਕੇ ਅਸੀਂ ਰੋਂਦੇ ਸੀ। ਜੀਹਦੇ 'ਚ ਹਿਜਰ ਤੇ ਵਸਲ ਦੀ ਕੋਈ ਹੱਦ ਨਹੀਂ ਸੀ।

ਹਾਂ, ਉਹ ਇਨੇ ਤਰ੍ਹਾਂ ਦੇ ਉਰਦੂ ਦੇ ਲਫਜ਼ ਇਸਤੇਮਾਲ ਕਰਿਆ ਕਰਦਾ ਸੀ। ਕਦੇ ਕਦੇ ਅਸੀਂ ਦਾਨਿਸ਼ਵਰ ਦੋਸਤਾਂ ਦੀ ਸਤਹਿ 'ਤੇ ਜਿਉਂਦੇ ਸੀ—ਤੇ ਕਦੇ ਗੰਧਰਵ ਪਤੀ ਪਤਨੀ ਦੇ ਰੂਪ 'ਚ। ਕਦੇ ਆਪਣੇ ਆਪਨੂੰ ਆਉਣ ਵਾਲੇ ਸਮੇਂ ਦੇ ਲੋਕ ਸਮਝਦੇ ਤੇ ਕਦੇ ਸਮਾਜੀ ਮੁਜਰਮ। ਜਿਹੜੇ ਇਕ ਦੂਜੇ ਨੂੰ ਵਾਲਿਹਾਨਾ ਮੁਹੱਬਤ ਕਰਕੇ ਮਰ ਰਹੇ ਸੀ ਤੇ ਇਕ ਦੂਜੇ ਨੂੰ ਮਾਰ ਰਹੇ ਸੀ।—ਮੁਹੱਬਤ 'ਚ ਆਦਮੀ ਪਲ ਪਲ ਮਰਦਾ ਵੀ ਹੈ, ਮੈਨੂੰ ਉਦੋਂ ਪਤਾ ਲੱਗਾ ਸੀ।

ਗੱਲ ਸ਼ਵੇਤਾਂਬਰ ਦੀ ਵੀ ਸੱਚ ਨਿਕਲੀ।—ਉਹ ਮੇਰਾ ਨਾ ਹੋ ਸਕਿਆ। ਇਕ ਦਿਨ, ਇਕ ਦਮ ਨਿਕਲ ਗਿਆ ਮੇਰੀ ਜ਼ਿੰਦਗੀ 'ਚੋਂ। ਉਹ ਤੇ ਨਿਕਲਣਾ ਨਹੀਂ ਸੀ ਚਾਹੁੰਦਾ, ਮੈਂ ਹੀ ਕੱਢ ਦਿੱਤਾ—ਮਾਰ ਕੇ।

ਕਿੰਨੀ ਅਸੰਭਵ ਜਿਹੀ ਲਗਦੀ ਹੈ-ਇਹ ਗੱਲ। ਪਰ ਜੇ ਕੋਈ ਸਾਡੀਆਂ ਗੱਲਾਂ ਜਾਣਦਾ ਤਾਂ ਮੰਨ ਜਾਵੇ ਪਈ ਹਾਲਾਤ ਨੇ ਮੈਨੂੰ ਕਿਸ ਹੱਦ ਤਕ ਲਿਆ ਖਲ੍ਹਾਰਿਆ ਸੀ।

ਸਖ਼ਤ ਸਰਦੀਆਂ ਦੀ ਰਾਤ ਸੀ ਉਹ। ਪ੍ਰੋਫੈਸਰ ਬੈਠਾ ਸਿਰਗਟ ਪੀਈ ਜਾ ਰਿਹਾ ਸੀ। ਉਹਦੇ ਸਿਰਗਟ ਪੀਣ ਦੇ ਅੰਦਾਜ਼ ਤੋਂ ਪਤਾ ਲੱਗ ਜਾਂਦਾ ਸੀ ਪਈ ਅੱਜ ਉਹ ਉਖੜਿਆ ਹੋਇਆ ਏ ਜਾਂ ਜੰਮਿਆਂ ਹੋਇਆ। ਜਦ ਉਹ ਉਖੜਿਆ ਹੋਇਆ ਹੁੰਦਾ ਤਾਂ ਕਸ਼ ਤੇਜ਼ੀ ਨਾਲ ਲਾਉਂਦਾ।

ਧੂੰਏਂ ਦੇ ਛੱਲੇ ਜਾਂ ਨੀਮ-ਛੱਲੇ ਬਣਾਉਣ ਦੀ ਥਾਂ ਧੂੰਏਂ ਦੀ ਲੰਮੀ ਲੀਕ ਛਡਦਾ—ਹੌਕੇ ਵਾਂਗ। ਉਹਦੇ ਬੁਲਾਂ ਦੇ ਕੋਨਿਆਂ 'ਤੇ ਸਿਗਰਟ ਫੜਨ ਵਾਲੀਆਂ ਉਂਗਲਾਂ 'ਚ ਲਰਜ਼ਾ ਹੁੰਦਾ। ਤਦ ਉਹ ਨਜ਼ਰ ਝੁਕਾ ਕੇ ਰੱਖਣੀ ਪਸੰਦ ਕਰਦਾ ਸੀ। ਉਹਦੀਆਂ ਮਾਸੂਮ ਅੱਖਾਂ 'ਚ ਬੇਜ਼ਾਰੀ ਤੇ ਬੇਚਾਰਗੀ ਦਿਸਦੀ।

ਦਸ ਵੱਜ ਚੁੱਕੇ ਸਨ। ਉਹ ਮੇਰੇ ਕੋਲੋਂ ਜਾਣਾ ਨਹੀਂ ਚਾਹੁੰਦਾ। ਬੇਟਾ ਆਪਣੇ ਕਮਰੇ 'ਚ ਬੈਠਾ ਪੜ੍ਹ ਰਿਹਾ ਸੀ। ਭੈਣ ਜੀ ਦੇ ਕਮਰੇ ਦੀ ਬੱਤੀ ਬੁਝ ਚੁਕੀ ਸੀ। ਰੁਕਮਣੀ ਰਸੋਈ ਸਾਫ ਕਰ ਰਹੀ ਸੀ।

ਮੈਂ ਉਹਦੇ ਮੋਢਿਆਂ 'ਤੇ ਹੱਥ ਧਰ ਕੇ ਸਮਝਾਇਆ—''ਨਾਰਮਲ ਹੋ, ਸਿਆਣਾ ਬਣ। ਕਿਉਂ ਬੱਚਿਆਂ ਵਾਂਗ ਜ਼ਿੱਦ ਕਰਦੈਂ।''—ਪਰ ਉਹਨੇ ਇਕੋ ਗੱਲ ਫੜੀ ਹੋਈ ਸੀ —''ਮੈਨੂੰ ਇਕ ਰਾਤ ਇਥੇ ਰਖ ਲੈ। ਇਹ ਰਾਤ ਮੈਂ ਇਥੇ ਹੀ ਰਹਿਣੈ।''

ਜਦ ਮੈਂ ਉਹਨੂੰ ਸਮਝਾਇਆ ਪਈ ਇਹ ਸੰਭਵ ਨਹੀਂ। ਬੇਟੇ ਨੂੰ ਪਤਾ ਲੱਗਾ ਤਾਂ ਕੀ ਸੋਚੇਗਾ,— ਤਾਂ ਉਹ ਉਠ ਖੜੋਤਾ। ਇਕ ਵਾਰ ਭਰਪੂਰ ਨਜ਼ਰਾਂ ਨਾਲ ਮੈਨੂੰ ਤਕਿਆ। ਤੇ ਤੇਜ਼ੀ ਨਾਲ ਬਾਹਰ ਨਿਕਲ ਗਿਆ।

ਇਹ ਗੱਲ ਤਾਂ ਉਹ ਪਹਿਲਾਂ ਹੀ ਮੰਨਦਾ ਸੀ ਪਈ ਸਾਡਾ ਇਕ ਛੱਤ ਹੇਠ ਰਹਿਣਾ ਮੁਮਕਿਨ ਨਹੀਂ। ਉਹ ਆਪਣੀ ਬੀਵੀ ਤੇ ਬੇਟੀ ਨੂੰ ਨਹੀਂ ਛੱਡ ਸਕਦਾ, ਮੈਂ ਆਪਣੇ ਬੇਟੇ ਤੇ ਬੇਸਹਾਰਾ ਭੈਣ ਨੂੰ।—ਤੇ ਨਾ ਹੀ ਮੈਨੂੰ ਇਹ ਗਵਾਰਾ ਸੀ ਪਈ ਅਸੀਂ ਸਾਰੀ ਉਮਰ ਇਸ ਤਰ੍ਹਾਂ ਦੀ ਅੰਡਰ-ਗ੍ਰਾਊਂਡ ਜ਼ਿੰਦਗੀ ਜਿਉਂਦੇ ਰਹੀਏ।—ਆਖਰ ਕਦ ਤਕ ਇਕ ਦੂਜੇ ਨੂੰ ਮਾਰਦਿਆਂ ਜਿਵਾਂਦਿਆਂ ਇਹ ਦੋਜ਼ਖ ਸਹਾਂਗੇ।—ਮੈਂ ਪਈ ਸੋਚਦੀ ਰਹੀ। ਉਹ ਪੌਣੇ ਕੁ ਘੰਟੇ ਬਾਅਦ ਫਿਰ ਆ ਗਿਆ, ਗੇਟ ਟੱਪ ਕੇ। ਮੈਂ ਬੱਤੀ ਬੁਝਾ ਦਿੱਤੀ ਸੀ। ਨੀਂਦ ਨਹੀਂ ਸੀ ਆ ਰਹੀ। ਮੈਂ ਉਹਦੇ ਪੈਰਾਂ ਦੀ ਬਿੜਕ ਝੱਟ ਪਛਾਣ ਲਈ। ਉਹ ਲੁਕਾਟ ਕੋਲੋਂ ਤੁਰਦੀ ਮੇਰੇ ਦਰਵਾਜ਼ੇ ਅੱਗੇ ਆ ਕੇ ਰੁਕ ਗਈ ਸੀ। ਉਹ ਨੂੰ ਦਰਵਾਜ਼ਾ ਖੜਕਾਣ ਦੀ ਹਿੰਮਤ ਨਹੀਂ ਸੀ ਪੈ ਰਹੀ। ਮੈਂ ਉਠ ਕੇ ਪੋਲੇ ਪੈਰੀਂ ਜਾ ਕੇ ਬੂਹਾ ਖੋਲ੍ਹ ਕੇ ਉਹਨੂੰ ਅੰਦਰ ਵਾੜ ਲਿਆ।

ਮੈਨੂੰ ਉਹਦਾ ਚਿਹਰਾ ਨਹੀਂ ਸੀ ਦਿਸਦਾ, ਪਰ ਉਹਦੀਆਂ ਹਰਕਤਾਂ ਤੋਂ, ਉਹਦੇ ਉਖੜੇ ਸਾਹ ਤੋਂ ਪਤਾ ਲਗਦਾ ਸੀ ਪਈ ਉਹ ਆਪਣੇ ਆਪ ਵਿਚ ਨਹੀਂ। ਉਹ ਕਿਸੇ ਆਰਜ਼ੂ ਦੇ ਦੁੱਖ ਨਾਲ, ਕਿਸੇ ਮਾਨਸਿਕ ਕਸ਼ਟ ਨਾਲ ਜਲ ਰਿਹਾ ਏ। ਉਹਨੂੰ ਆਪ ਨੂੰ ਵੀ ਪਤਾ ਨਹੀਂ, ਉਹ ਕਿਥੇ ਹੈ, ਕੀ ਕਰ ਰਿਹਾ ਏ।

ਦਸਾਂ ਮਿੰਟਾਂ ਬਾਦ ਉਹ ਆਪਣੇ ਦੁੱਖ ਦਾ ਬੋਝ ਲਾਹ ਕੇ ਚਲਿਆ ਗਿਆ। ਪਰ ਮੈਂ ਤੜਕੇ ਤਕ ਜਾਗਦੀ ਰਹੀ। ਨੀਂਦ ਦੀਆਂ ਗੋਲੀਆਂ ਵੀ ਮੇਰੇ ਦਿਮਾਗ ਦੀਆਂ ਨਾੜਾਂ ਨੂੰ ਢਿਲੀਆਂ ਨਾ ਕਰ ਸਕੀਆਂ। ਜਦ ਜ਼ਰਾ ਅੱਖ ਲਗਦੀ ਤਾਂ ਭਿਆਨਕ ਸ਼ਕਲਾਂ ਵਾਲੇ ਜਾਨਵਰ ਮੇਰੀ ਬੋਟੀ ਬੋਟੀ ਖਿੱਚਣ ਨੂੰ ਮੈਨੂੰ ਘੇਰਦੇ ਰਹੇ। ਭੱਜਣ ਲਈ ਜਿਹੜਾ ਵੀ ਰਸਤਾ ਲੱਭਦਾ ਸੀ ਉਹਦੇ ਮੋੜ 'ਤੇ ਨਵਾਂ ਆਦਮ-ਖੋਰ ਮਿਲ ਜਾਂਦਾ ਸੀ। ਇਕ ਹਨੇਰੀ ਜਿਹੀ ਗਲੀ ਵਿਚੀਂ ਨਿਕਲੀ—ਤਾਂ ਉਥੇ ਮਗਰਮੱਛ ਦੇ ਰੂਪ 'ਚ ਪ੍ਰੋਫੈਸਰ ਲੇਟਿਆ ਹੋਇਆ ਸੀ। ਉਹਦੀ ਪੂਛ ਵਾਰ ਵਾਰ ਧਰਤੀ 'ਤੇ ਵੱਜ ਰਹੀ ਸੀ। ਮੈਂ ਇਕ ਦਮ ਉਹਦੇ ਵਿਚ ਵੜ ਗਈ। ਹੁਣ ਉਹ ਨਾ ਮੈਨੂੰ ਖਾਂਦਾ ਸੀ, ਨਾ ਬਾਹਰ ਨਿਕਲਣ ਦੇਂਦਾ ਸੀ। ਮੂੰਹ 'ਚ ਸਾਹ ਘੁਟਵੀਂ ਗਰਮ ਹਵਾ ਸੀ।...

ਜਾਗੀ ਤਾਂ ਮੈਂ ਨੀਮ-ਮੁਰਦਾ ਸੀ। ਬਸ ਉਸੇ ਦਿਨ ਤੋਂ ਇਹ ਬੀਮਾਰੀ ਪੂਰੇ ਜ਼ੋਰ ਨਾਲ ਆ ਚੜ੍ਹੀ, ਜੀਹਨੂੰ ਡਾਕਟਰ ਲੋਕ ਹਾਈਪਰਟੈਨਸ਼ਨ ਕਹਿੰਦੇ ਨੇ।

ਦੁੱਖ ਦੀ ਗੱਲ ਤਾਂ ਇਹ ਸੀ ਪਈ ਅਸੀਂ ਬੁੱਢੇ ਹੁੰਦੇ ਜਾਂਦੇ ਸੀ, ਡਾਕਟਰ ਜਵਾਨ ਹੁੰਦਾ ਜਾ ਰਿਹਾ ਸੀ। ਪਰ ਪ੍ਰੋਫ਼ੈਸਰ ਦਿਨੋ ਦਿਨ ਨਿਆਣਾ ਹੁੰਦਾ ਜਾ ਰਿਹਾ ਸੀ।—ਉਹ ਬਿਨਾ ਸੋਚੇ ਸਮਝੇ ਹਰ ਸ਼ਾਮ ਨੂੰ ਆ ਧਮਕਦਾ। ਮੈਂ ਚੰਗੀ ਤਰ੍ਹਾਂ ਗੱਲ ਨਾ ਕਰਦੀ। ਉਹ ਬੈਠਾ ਸਿਗਰਟਾਂ ਫੂਕੀ ਜਾਂਦਾ। ਹੌਕੇ ਭਰਦਾ ਰਹਿੰਦਾ। ਉਹ ਆਪਣੇ ਆਪ ਨੂੰ ਤਬਾਹ ਕਰਨ 'ਤੇ ਤੁਲ ਗਿਆ ਸੀ। ਏਨਾ ਪਾਗਲਪਨ।—ਕਦੇ ਕਦੇ ਉਹ ਨਸ਼ੀਲੀ ਗੋਲੀਆਂ ਖਾ ਕੇ ਆ ਜਾਂਦਾ। ਪਰ ਉਦੋਂ ਉਹ ਵੱਧ ਸਿਆਣਾ ਸ਼ਾਇਸਤਾ ਤੇ ਮੁਹੱਜ਼ਬ ਹੁੰਦਾ ਸੀ। ਨਸ਼ਾ ਵੱਧ ਹੁੰਦਾ ਤਾਂ ਕੁਰਸੀ 'ਤੇ ਬੈਠਾ ਸੌਂ ਜਾਂਦਾ।—ਮੈਂ ਬੈਠੀ ਸੋਚਦੀ ਰਹਿੰਦੀ—ਇਹਦਾ ਹੁਣ ਮੈਂ ਕੀ ਕਰਾਂ?

ਉਹਦੀ ਸਿਹਤ ਤਾਂ ਖਰਾਬ ਹੁੰਦੀ ਜਾਂਦੀ ਸੀ, ਨਾਲ ਮੈਨੂੰ ਵੀ ਘੁਣ ਲੱਗ ਗਿਆ ਸੀ। ਹਾਈ ਪਰਟੈਨਸ਼ਨ ਵਾਲੀ ਹਾਲਤ ਹਮੇਸ਼ਾ ਰਹਿਣ ਲੱਗ ਪਈ ਸੀ। ਮੇਰੀਆਂ ਹਥੇਲੀਆਂ ਤੇ ਪਾਤਲੀਆਂ 'ਤੇ ਪਸੀਨਾ ਆਈ ਜਾਂਦਾ। ਅੱਗ ਨਿਕਲਦੀ ਰਹਿੰਦੀ। ਕਦੇ ਲਗਦਾ, ਲੱਤਾਂ 'ਚ ਸਿੱਕਾ ਭਰ ਗਿਆ ਏ, ਟੁਰ ਨਹੀਂ ਹੁੰਦਾ। ਕਦੇ ਲਗਦਾ, ਲੱਤਾਂ 'ਚ ਪਾਰਾ ਭਰ ਗਿਆ ਏ, ਮੈਥੋਂ ਨਿਚਲੀ ਨਾ ਬਹਿ ਹੁੰਦਾ। ਵਰਾਂਡੇ 'ਚ ਗੇੜੇ ਕੱਢੀ ਜਾਂਦੀ। ਥੱਕ ਜਾਂਦੀ ਤਾਂ ਨੀਮ-ਹੋਸ਼ੀ 'ਚ ਲੇਟੀ ਰਹਿੰਦੀ।— ਡਾਕਟਰਾਂ ਨੂੰ ਦੱਸਦੀ ਤਾਂ ਉਹ ਸਮਝਦੇ ਮੀਨੋਪਾਜ਼ ਦੀ ਹਾਲਤ ਏ। ਮੈਨਸਿਜ਼ ਦੇ ਡਿਸ-ਆਰਡਰ ਹੋਣ 'ਤੇ ਅਜਿਹਾ ਹੋਣਾ ਕੁਦਰਤੀ ਹੈ ਪਰ ਮੈਂ ਕੀ ਦਸਦੀ, ਪਈ ਅਸਲੀ ਗੱਲ ਤਾਂ ਹੋਰ ਈ ਏ?

ਸਰਦੀਆਂ ਦੀ ਇਕ ਸ਼ਾਮ ਸੀ। ਬਾਰਿਸ਼ ਹੋ ਰਹੀ ਸੀ। ਉਹ ਸਾਹਮਣੇ ਬੈਠਾ ਸੀ। ਸਿਗਰਟ ਬੁਝਾ ਚੁੱਕਾ ਸੀ, ਪਰ ਕਾਫੀ ਦਾ ਇਕ ਘੁੱਟ ਵੀ ਨਹੀਂ ਭਰਿਆ ਸੀ। — "ਤੈਨੂੰ ਕੀ ਹੋ ਗਿਆ" ਮੇਰੇ ਮੂੰਹੋਂ ਨਿਕਲਿਆ। ਮੇਰਾ ਸਾਰਾ ਅੰਦਰ ਉਸ ਕਮਬਖਤ ਵਾਸਤੇ ਹਮਦਰਦੀ ਤੇ ਪਿਆਰ ਨਾਲ ਭਰ ਗਿਆ? ਮੇਰੀਆਂ ਅੱਖਾਂ ਭਰ ਆਈਆਂ। ਪਰ ਜਦੇ ਮੈਂ ਡਰ ਵੀ ਗਈ।

ਉਹੀ ਗੱਲ ਹੋਈ। ਮੇਰੀ ਇਹ ਸ਼ਕਲ ਦੇਖ ਕੇ ਹਮੇਸ਼ਾ ਵਾਂਗ ਉਹ ਤੇਜ਼ੀ ਨਾਲ ਉਠਿਆ। ਫਰਸ਼ 'ਤੇ ਗੋਡਿਆਂ ਭਾਰ ਹੋ ਕੇ ਉਹਨੇ ਮੇਰੇ ਪੱਟਾਂ 'ਚ ਸਿਰ ਖੁਭੋ ਦਿੱਤਾ——ਤੇ ਹੁਭਕੀਆਂ ਭਰਦਾ ਰੋਣ ਲੱਗ ਪਿਆ।

ਉਹਦਾ ਸਾਹ ਤੇਜ਼ ਚੱਲ ਰਿਹਾ ਸੀ। ਉਹਦੇ ਸਿਰ ਦੇ ਖਿਚੜੀ ਹੋਏ ਵਾਲ ਉਲਝੇ ਪਏ ਸਨ।

ਮੈਂ ਚਾਹੁੰਦੀ ਹੋਈ ਵੀ ਉਹਨਾਂ 'ਤੇ ਹੱਥ ਨਾ ਫੇਰ ਸਕੀ। ਮੈਨੂੰ ਡਰ ਸੀ ਪਈ ਕਿਤੇ ਮੈਂ ਵੀ ਭਾਵੁਕ ਨਾ ਹੋ ਜਾਵਾਂ। ਹੁਭਕੀ ਲੈ ਕੇ ਸਿਰ ਚੁਕਿਆ। ਉਹਦੀਆਂ ਅੱਖਾਂ 'ਚ ਅੰਤ ਦਾ ਦੁੱਖ, ਹਸਰਤ ਤੇ ਆਰਜ਼ੂ ਸੀ। ਉਹ ਭਿਖਾਰੀਆਂ ਦੇ ਖਾਲੀ ਠੂਠਿਆਂ ਵਾਂਗ ਉਪਰ ਨੂੰ ਉਠੀਆਂ ਹੋਈਆਂ ਸਨ।

ਮੇਰੀਆਂ ਅੱਖਾਂ ਫੇਰ ਭਰ ਆਈਆਂ। ਸੋਚਾਂ—ਮੈਂ ਕਿਸ ਸਥਿਤੀ 'ਚ ਫਸ ਗਈ ਹਾਂ? ਕੋਈ ਸਾਨੂੰ ਉਸ ਅਵਸਥਾ 'ਚ ਦੇਖਦਾ। ਏਨੇ ਪੜ੍ਹੇ ਲਿਖੇ, ਵਿਦਵਾਨ, ਅਧਿਆਪਕ ਕਿਹੋ ਜਿਹੀਆਂ ਬਚਿਆਂ ਵਰਗੀਆਂ ਹਰਕਤਾਂ ਕਰ ਰਹੇ ਸੀ। ਕੋਈ ਸਾਡੀ ਤਸਵੀਰ ਖਿਚ ਕੇ ਵਿਖਾ ਦੇਂਦਾ, ਮੈਂ ਤਾਂ ਆਤਮ-ਹਤਿਆ ਕਰ ਲੈਂਦੀ।—ਪਰ ਕਿੰਨਾ ਭਿਆਨਕ ਯਥਾਰਥ ਸੀ ਉਹ। ਆਦਮੀ ਦਾ ਅਸਲੀ ਜਨਮ ਜਾਤ ਰੂਪ! ਜਿਹੜਾ ਧਰਮ ਦੀਆਂ, ਸਮਾਜਕ ਸਦਾਚਾਰ ਦੀਆਂ ਕੰਧਾਂ ਤੋਂ ਪਾਰ ਲੱਭਦਾ ਹੈ।

ਮੈਂ ਉਠੀ। ਪਾਣੀ ਦਾ ਇਕ ਗਿਲਾਸ ਲਿਆ ਕੇ ਬਲੱਡ ਪਰੈਸ਼ਰ ਦੀ ਇਕ ਗੋਲੀ ਲਈ। ਫੇਰ

ਆਪਣੇ ਆਪ ਨੂੰ ਤੇ ਉਹਨੂੰ ਟਿਕਾਂਦਿਆਂ ਪੁਛਿਆ—"ਹਾਂ, ਦੱਸ ਕੀ ਗੱਲ ਏ ?"

ਉਹਦੇ ਮੂੰਹ 'ਚੋਂ ਸੁੱਕੀ ਤੇ ਗੜਬੜਾਈ ਜਿਹੀ ਆਵਾਜ਼ ਨਿਕਲੀ—"ਤੂੰ......ਤੂੰ ਮੈਨੂੰ ਮਾਰ ਦੇ।...... ਰੱਬ ਦੇ ਵਾਸਤੇ।"

"ਫੇਰ ਉਹੀ ਗੱਲ।" ਮੈਂ ਉਹਨੂੰ ਵੱਡਿਆਂ ਵਾਂਗ ਝਿੜਕਦਿਆਂ ਪੁਚਕਾਰਿਆ ਤੇ ਉਹਦੇ ਹੰਝੂ ਪੂੰਝਦਿਆਂ ਕਿਹਾ — " ਚੰਗਾ, ਪਹਿਲਾਂ ਉਠਕੇ ਕਾਫੀ ਪੀ ਲੈ। ਰੁਕਮਣੀ ਆ ਜਾਵੇਗੀ।"

ਉਹਨੇ ਦੋ ਘੁੱਟ ਕਾਫੀ ਦੇ ਪੀ ਕੇ ਮਧੱਮ ਆਵਾਜ਼ 'ਚ ਕਿਹਾ—"ਆਪਾਂ ਕਿਸੇ ਹੋਰ ਮੁਲਕ 'ਚ ਭੱਜ ਜਾਈਏ ?"

ਅੰਦਰੋਂ ਰੋਂਦੀ ਮੈਂ ਉਤੋਂ ਹੱਸੀ। ਕਿਹਾ—"ਚੰਗਾ ਪਹਿਲਾਂ ਅੱਖਾਂ ਪੂੰਝ ਲੈ। ਕਿਸੇ ਨੇ ਦੇਖ ਲਿਆ......"

ਇਕ ਦਿਨ ਬੜੀ ਦਿਲਚਸਪ ਗੱਲ ਹੋਈ। ਉਹਨੇ ਬੜੇ ਨਾਟਕੀ ਢੰਗ ਨਾਲ ਆਪਣੀ ਜੇਬ 'ਚੋਂ ਇਕ ਰੇਸ਼ਮੀ ਰੁਮਾਲ ਕਢਿਆ। ਉਹਦੀਆਂ ਤਹਿਆਂ ਖੋਹਲੀਆਂ। ਵਿਚ ਨਾਫਾ ਰਖਿਆ ਹੋਇਆ ਸੀ। ਉਹਦੇ ਵਿਚੋਂ ਸੱਚਮੁੱਚ ਖੁਸ਼ਬੂ ਆ ਰਹੀ ਸੀ। ਇਸ ਗੱਲ ਦਾ ਉਹਨੂੰ ਵੀ ਪਤਾ ਸੀ ਪਈ ਉਹ ਮੁਸ਼ਕੇ-ਨਾਫਾ ਨਕਲੀ ਹੈ। ਪਰ ਕਿੰਨੀ ਮਾਸੂਮ ਖਾਹਿਸ਼ ਸੀ ਉਹਦੀ ਪਈ ਉਹ ਤੁਹਫਾ ਮੈਂ ਕਬੂਲ ਕਰ ਲਾਂ। ਤੇ ਉਸਦੇ ਮਰਨ ਬਾਦ ਜਦ ਉਹ ਯਾਦ ਆਵੇ, ਖੋਹਲ ਕੇ ਸੁੰਘ ਲਿਆ ਕਰਾਂ। —ਪਤਾ ਨਹੀਂ ਇਹ ਗੱਲ ਸੱਚ ਹੈ ਜਾਂ ਵਹਿਮ ਪਈ ਮਰਨ ਵਾਲੇ ਨੂੰ ਆਪਣੀ ਮੌਤ ਦਿਸਣ ਲੱਗ ਪੈਂਦੀ ਏ।

ਉਸ ਰਾਤ ਸ਼ਵੇਤਾਂਬਰ ਮੈਨੂੰ ਬੜਾ ਸਮਝਾਉਂਦਾ ਰਿਹਾ ਸੀ। ਪਰ ਮੈਂ ਉਹਦੀ ਇਕ ਵੀ ਮੰਨਣ ਨੂੰ ਤਿਆਰ ਨਹੀਂ ਸੀ। ਉਹ ਮੇਰੇ 'ਤੇ ਹੱਸਿਆ ਵੀ, ਟਿੱਚਰਾਂ ਵੀ ਕੀਤੀਆਂ। ਪਰ ਮੈਂ ਅਟੱਲ ਰਹੀ।

ਇਕ ਦਿਨ ਸਾਨੂੰ ਬੈੱਡ-ਰੂਮ 'ਚੋਂ ਭੱਜ ਕੇ ਡਰਾਇੰਗ ਰੂਮ 'ਚ ਆਉਣਾ ਪਿਆ। ਡਾਕਟਰ ਆ ਗਿਆ ਸੀ। ਮੇਰਾ ਜਿਸਮ ਪਸੀਨਾ ਪਸੀਨਾ ਹੋ ਕੇ ਠੰਢਾ ਹੋ ਗਿਆ ਸੀ। ਮੈਂ ਆਖਿਆ, "ਪ੍ਰੋਫੈ-ਸਰ, ਤੈਂ ਮੈਨੂੰ ਮਾਰ ਛੱਡਣੈ !"

ਦੇਖਦਿਆਂ ਦੇਖਦਿਆਂ ਮੈਨੂੰ ਦਿਸਣੋਂ ਹਟ ਗਿਆ। ਅੱਖਾਂ ਅੱਗੇ ਨਚਦੇ ਚਿੱਟੇ ਕਾਲੇ ਪਤੰਗੇ ਵੀ ਦਿਸਣੋਂ ਹਟ ਗਏ।

ਹੋਸ਼ ਆਈ ਤਾਂ ਉਹ ਤੇ ਭੈਣ ਜੀ ਮੇਰੇ ਹੱਥ ਪੈਰ ਝੱਸ ਰਹੇ ਸਨ। ਬੇਟਾ ਕਿਸੇ ਡਾਕਟਰ ਨੂੰ ਬੁਲਾਉਣ ਗਿਆ ਹੋਇਆ ਸੀ। ਭੈਣ ਜੀ ਜੂਸ ਲੈਣ ਲਈ ਡਰਾਇੰਗ ਰੂਮ 'ਚ ਗਏ ਤਾਂ ਉਹਨੇ ਮੇਰੇ ਨੇੜੇ ਹੋ ਕੇ ਦੁਖੀ ਆਵਾਜ਼ 'ਚ ਪੁਛਿਆ ? "ਮੈਂ ਤੇਰੇ ਵਾਸਤੇ ਕੀ ਕਰ ਸਕਦੈਂ ?"

"ਮੈਨੂੰ ਬਖਸ਼ ਦੇ।...... ਮੇਰੇ ਕੋਲ ਨਾ ਆਇਆ ਕਰ।... ਮੈਂ ਹੱਥ ਜੋੜਦੀ ਹਾਂ।"—ਮੈਂ ਸੱਚ ਮੁੱਚ ਹੱਥ ਜੋੜ ਦਿਤੇ। ਜਿਹੜੇ ਭੈਣ ਜੀ ਨੇ ਵੀ ਦੇਖ ਲਏ।

ਉਹ ਚਲਿਆ ਗਿਆ। ਫੇਰ ਹਫਤਾ ਦਸ ਦਿਨ ਨਾ ਆਇਆ। ਇਕ ਸ਼ਾਮ ਮੈਨੂੰ ਮਹਿਸੂਸ ਹੋਇਆ ਪਈ ਜੇ ਉਹ ਇਕ ਦਿਨ ਹੋਰ ਨਾ ਆਇਆ ਤਾਂ ਮੇਰੇ ਅੰਦਰ ਖੂਨ ਦਾ ਦੌਰਾ ਰੁਕ ਜਾਵੇਗਾ।

ਸ਼ਾਮ ਨੂੰ ਮੈਂ ਛੁੱਟੀ ਕਰਕੇ ਉਹਦੇ ਘਰ ਵਲ ਟੁਰ ਪਈ ਸੀ ਪਰ ਉਹ ਰਾਹ 'ਚ ਹੀ ਮਿਲ ਪਿਆ।

"ਏਨੇ ਦਿਨ ਕਿਉਂ ਨਹੀਂ ਆਇਆ ?" ਮੈਂ ਪੁਛਿਆ।

"ਤੈਂ ਹੀ ਤਾਂ ਕਿਹਾ ਸੀ।"

"ਫੇਰ ਅੱਜ ਕਿਉਂ ਆਉਂਦਾ ਸੀ ?"

"ਪਤਾ ਨ੍ਹੀ।"

" ਮੈਂ ਤੈਨੂੰ ਲੈਣ ਚੱਲੀ ਸੀ।"

"ਕਿਉਂ ?"

"ਪਤਾ ਨਹੀਂ।"

ਮਾਰਕਿਟ ਦੇ ਕਾਫੀ ਹਾਊਸ 'ਚ ਬੈਠੇ ਅਸੀਂ ਸੋਚਦੇ ਰਹੇ—ਅਸੀਂ ਕਿਹੜੀ ਪਰਿਸਥਿਤੀ 'ਚ ਫਸ ਗਏ ਹਾਂ। ਇਸ ਤਰ੍ਹਾਂ ਤਾਂ ਅਸੀਂ ਪਾਗਲ ਹੋ ਜਾਵਾਂਗੇ। ਪ੍ਰੋਫੈਸਰ ਖੁਸ਼ ਸੀ ਪਈ ਮੈਂ ਉਹਦੇ ਬਾਰੇ ਹਮਦਰਦੀ ਨਾਲ ਸੋਚ ਰਹੀ ਸੀ। ਉਹਨੇ ਆਪਣੀ ਆਦਤ ਅਨੁਸਾਰ ਆਪਣਾ ਜੂਠਾ ਪਿਆਲਾ ਮੇਰੇ ਅੱਗੇ ਕਰ ਦਿਤਾ ਤੇ ਮੇਰਾ ਆਪਣੇ ਅੱਗੇ। ਤੇ ਮੁਸਕਰਾ ਪਿਆ। ਮੈਂ ਸੋਚਾਂ — ਬੰਦਾ ਕਿਵੇਂ ਨਿੱਕੀ ਨਿੱਕੀ ਖੁਸ਼ੀ ਦੇ ਸਹਾਰੇ ਜਿਉਂਦਾ ਏ। ਏਡੇ ਵੱਡੇ ਗ਼ਮ ਝੱਲਦਾ ਏ।

"ਇਕ ਰਾਹ ਏ।" ਉਹਨੇ ਬੜੀ ਖੁਸ਼ੀ ਨਾਲ ਕਈ ਵਾਰ ਆਖੀ ਗੱਲ ਦੁਹਰਾਈ—"ਆਪਾਂ ਇਸ ਤਰ੍ਹਾਂ ਮਿਲਦੇ ਰਹੀਏ।"

ਸ਼ਵੇਤਾਂਬਰ ਵੀ ਇਹੀ ਗੱਲ ਕਹਿੰਦਾ ਸੀ। ਪਰ ਉਹਨਾਂ ਨੂੰ ਕੀ ਪਤਾ ਸੀ ਪਈ ਕਿੰਨਾਂ ਔਖਾ ਹੈ ਇਸ ਤਰ੍ਹਾਂ ਜਿਊਣਾ। ਮਨਾਂ ਨੂੰ ਜੋੜ ਕੇ, ਸਰੀਰਾਂ ਨੂੰ ਤੋੜ ਕੇ ਰੱਖਣਾ।—ਨਾਲੇ ਕਲ ਨੂੰ ਵਿਨੋਦ ਸਭ ਕੁਝ ਸਮਝ ਜਾਵੇਗਾ। ਉਹ ਡਾਕਟਰਨੀ ਲੈ ਆਵੇਗਾ।

ਪ੍ਰੋਫੈਸਰ ਸਿਗਰਟ ਦੇ ਧੂਏਂ ਦੇ ਛੱਲੇ ਉਡਾ ਰਿਹਾ ਸੀ। ਉਹਨੂੰ ਆਸ ਸੀ ਕਿ ਮੈਂ ਉਹਦੀ ਗੱਲ ਜੇ ਸਾਰੀ ਨਹੀਂ ਤਾਂ ਅੱਧੀ ਤਾਂ ਮੰਨ ਹੀ ਲਈ ਹੈ। ਪਰ ਮੈਂ ਤਾਂ ਉਹਨੂੰ ਸਮਝਾਉਣ ਆਈ ਸੀ ਪਈ ਆਪਾਂ ਹੁਣ ਸਮਝੀਏ, ਤੇ ਗ਼ੈਰ ਜਜ਼ਬਾਤੀ ਹੋਕੇ ਆਮ ਵਾਕਿਫਾਂ ਵਾਂਗ ਮਿਲਿਆ ਕਰੀਏ। ਇਸ ਤਰ੍ਹਾਂ ਕਰਨਾ ਸੌਖਾ ਹੋ ਸਕਦਾ ਸੀ ਜੇ ਡਾਕਟਰ ਬੇਟਾ ਕਮਲਾ ਨਾਲ ਸ਼ਾਦੀ ਕਰ ਲੈਂਦਾ। ਪਰ ਉਹ ਤਾਂ ਉਹਨੂੰ ਭੈਣਾਂ ਵਾਂਗੂ ਮੰਨਦਾ ਸੀ।

ਇਕ ਗੱਲ ਹੋਰ ਸੀ ਜਿਹੜੀ ਉਹ ਉੱਕਾ ਸਮਝ ਨਹੀਂ ਸੀ ਰਿਹਾ। ਮੈਂ ਚਾਹੁੰਦੀ ਸੀ ਪਈ ਉਹ ਹਰ ਸ਼ਾਮ ਨਾ ਆਇਆ ਕਰੇ। ਜ਼ਿੰਦਗੀ ਦਾ ਕੁਝ ਹਿਸਾ ਤਾਂ ਮੈਂ ਆਪਣੀ ਮਰਜ਼ੀ ਨਾਲ ਗੁਜ਼ਾਰ ਸਕਾਂ।—ਉਹਨੇ ਤਾਂ ਮੇਰਾ ਪਲ ਪਲ ਗ੍ਰੱਸ ਲਿਆ ਸੀ।—ਹੌਲੀ ਹੌਲੀ ਜ਼ਰਾ ਰੁਕ ਰੁਕ ਕੇ, ਦੂਜੇ ਦੇ ਚਿਹਰੇ ਵਲ ਵੇਖਦਿਆਂ, ਦੋ ਉਂਗਲਾਂ ਉਠਾ ਕੇ ਗੱਲ ਕਰਨ ਦਾ ਉਹਦਾ ਅੰਦਾਜ਼ ਪੂਰੀ ਤਰ੍ਹਾਂ ਮੇਰੇ 'ਤੇ ਅਸਵਾਰ ਹੋ ਗਿਆ ਸੀ। ਉਹਦਾ ਸਾਰਾ ਵਜੂਦ ਮੇਰੇ ਵਜੂਦ 'ਤੇ ਫੈਲ ਗਿਆ ਸੀ। ਕਦੇ ਕਦੇ ਲਗਦਾ—ਮੈਂ ਲੱਭਾਂ ਪਈ ਮੇਰਾ ਵਜੂਦ ਕਿਥੇ ਹੈ ? ਮੈਂ ਸਮਝਾ ਕੇ ਚਲੀ ਗਈ।

ਉਹ ਤਿੰਨਾਂ ਦਿਨਾਂ ਬਾਦ ਫੇਰ ਆ ਗਿਆ। ਬੂਹੇ ਅੱਗੇ ਖਲੋਕੇ ਕਹਿੰਦਾ-'ਮੈਂ ਫੇਰ ਆ ਗਿਐਂ।'

ਮੈਂ ਆਖਿਆ, "ਮੈਨੂੰ ਪਤਾ ਸੀ ਪਈ ਤੈਂ ਆਉਣੈ। ਤੈਥੋਂ ਆ ਹੋ ਜਾਣਾ।"

ਉਹ ਸਾਹਮਣੀ ਕੁਰਸੀ 'ਤੇ ਬਹਿ ਗਿਆ। ਮੈਂ ਚੁਪ ਰਹੀ। ਉਹਦੇ ਵਲ ਵੇਖਿਆ ਵੀ ਨਾ। ਸਿਗਰਟ ਲਾਉਂਦਾ ਉਹ ਬੋਲਿਆ, "ਮੈਂ ਛੇਤੀ ਚਲਿਆ ਜਾਵਾਂਗਾ। ਦਸ ਮਿੰਟ ਬੈਠਾਂਗਾ, ਸਿਰਫ ਦਸ ਮਿੰਟ।......ਮੈਨੂੰ ਪਾਣੀ ਤਾਂ ਪਿਆ ਦੇ। ....."

ਕੀ ਇਹ ਉਹੀ ਸ਼ਖਸ ਏ ਜੀਹਨੂੰ ਦੇਖਦਿਆਂ ਹੀ ਮੈਂ ਆਪਣਾ ਸਭ ਕੁਝ ਸਮਰਪਣ ਕਰ ਦੇਂਦੀ

ਸੀ।—ਉਹੀ ਮੈਥੋਂ ਪਾਣੀ ਮੰਗ ਰਿਹਾ ਸੀ।—ਇਹ ਸਾਡੇ ਵਿਚਕਾਰ ਮੁਹੱਬਤ ਦਾ ਰਿਸ਼ਤਾ ਸੀ ਜਾਂ ਨਫਰਤ ਦਾ—ਸਮਝ ਨਹੀਂ ਸੀ ਪੈਂਦੀ।

ਪਾਣੀ ਲੈਣ ਗਈ ਮੈਂ ਕਿਚਨ 'ਚ ਰੋ ਪਈ।

ਪਾਣੀ ਲੈ ਕੇ ਆਈ ਤਾਂ ਉਹ ਜਾ ਚੁਕਾ ਸੀ।—ਕਿੰਨਾ ਹੱਸਾਸ ਸੀ ਉਹ। ਮੇਰਾ ਚਿਹਰਾ ਦੇਖ ਕੇ ਸਭ ਕੁਝ ਸਮਝ ਜਾਂਦਾ ਸੀ। ਵਿਨੋਦ ਹਾਊਸ ਸਰਜਨ ਬਣ ਗਿਆ ਸੀ। ਉਹ ਘਰ 'ਚ ਮਰੀਜ਼ਾਂ ਨੂੰ ਦੇਖਣ ਵੀ ਲੱਗ ਪਿਆ ਸੀ। ਮੇਰੀ ਸਿਹਤ ਠੀਕ ਨਹੀਂ ਸੀ ਰਹਿੰਦੀ। ਮੈਂ ਪ੍ਰੀਮੈਚਿਓਰ ਰੀਟਾਇਰ-ਮੈਂਟ ਲੈ ਲਈ ਸੀ। ਕੋਠੀ 'ਚ ਆਮ ਲੋਕਾਂ ਦਾ ਆਉਣਾ ਜਾਣਾ ਹੋ ਗਿਆ ਸੀ। ਮੈਂ ਵਿਹਲੀ ਹੁੰਦੀ, ਮੇਰੇ ਕੋਲ ਗੁਆਂਢੀ ਔਰਤਾਂ ਆਉਣ ਲੱਗ ਪਈਆਂ ਸਨ।

ਇਕ ਸ਼ਾਮ ਪ੍ਰੋਫੈਸਰ ਲੜਖੜਾਉਂਦਾ ਹੋਇਆ ਸਿੱਧਾ ਮੇਰੇ ਕਮਰੇ 'ਚ ਆ ਗਿਆ। ਡਾਕਟਰ ਆਪਣੇ ਕਮਰੇ 'ਚ ਮਰੀਜ਼ ਨੂੰ ਵੇਖ ਰਿਹਾ ਸੀ। ਭੈਣ ਜੀ ਵਰਾਂਡੇ 'ਚ ਬੈਠੀ ਸੀ। ਉਹਨਾਂ ਦੇ ਕੋਲ ਬੈਠੀ ਰੁਕਮਣੀ ਸਬਜ਼ੀ ਚੀਰ ਰਹੀ ਸੀ।

ਕੁਰਸੀ 'ਤੇ ਬੈਠਾ ਉਹ ਅੱਖਾਂ ਟੱਡ ਕੇ ਮੈਨੂੰ ਇਸ ਤਰ੍ਹਾਂ ਦੇਖੀ ਜਾ ਰਿਹਾ ਸੀ ਜਿਵੇਂ ਪਾਗਲ ਹੋਵੇ। ਉਹਦੇ ਬੁਲ੍ਹ ਹਿਲਦੇ ਸਨ। ਉਹ ਕੁਝ ਕਹਿਣਾ ਚਾਹੁੰਦਾ ਸੀ ਪਰ ਕੁਝ ਬੋਲ ਨਹੀਂ ਸੀ ਹੁੰਦਾ। ਹੌਲੀ ਹੌਲੀ ਉਹਦੀਆਂ ਅੱਖਾਂ ਬੰਦ ਹੋਣ ਲੱਗ ਪਈਆਂ ਤੇ ਉਹ ਕੁਰਸੀ ਤੋਂ ਡਿੱਗ ਪਿਆ।

ਅਸੀਂ ਸਾਰਿਆਂ ਉਹਨੂੰ ਚੁਕਿਆ। ਡਾਕਟਰ ਨੇ ਕੋਈ ਇੰਜੈਕਸ਼ਨ ਦਿਤਾ। ਜਦ ਹੋਸ਼ ਆਈ ਤਾਂ ਰਿਕਸ਼ਾ 'ਚ ਬਹਾ ਕੇ ਘਰ ਭੇਜ ਦਿਤਾ। ਕਿੰਨਾ ਚਿਰ ਮੈਂ ਸੋਚਦੀ ਰਹੀ ਪਈ—ਡਾਕਟਰ ਬੇਟੇ ਨੇ ਕੀ ਸੋਚਿਆ ਹੋਵੇਗਾ ਜਦ ਉਹਨੇ ਬੇਸੁਰਤੀ 'ਚ ਮੇਰੀ ਸਾੜ੍ਹੀ ਦਾ ਲੜ ਘੁੱਟਕੇ ਫੜ ਲਿਆ ਸੀ ਤੇ ਅਸੀਂ ਮਸੀਂ ਛੁਡਾਇਆ ਸੀ। ਫੇਰ ਜਦ ਉਹਨੇ ਕਿਹਾ ਸੀ—"ਪ੍ਰਿੰਸੀਪਲ, ਮੈਨੂੰ ਮਾਰ ਦੇ, ਮਾਰਦੇ ਮੈਨੂੰ।"

ਉਸੇ ਰਾਤ ਮੈਂ ਪੱਕਾ ਫੈਸਲਾ ਕਰ ਲਿਆ ਕਿ ਮੈਂ ਖੁਦਕਸ਼ੀ ਕਰ ਲੈਣੀ ਏ। ਮੈਂ ਸ਼ਵੇਤਾਂਬਰ ਦੀ ਇਕ ਵੀ ਗੱਲ ਮੰਨਣੋਂ ਨਾਂਹ ਕਰ ਦਿਤੀ।—ਸ਼ਵੇਤਾਂਬਰ, ਸ਼ਵੇਤਾਂਬਰ—ਸ਼ਵੇਤਾਂ...ਮੈਂ ਉਹਦੀਆਂ ਨਸੀਹਤਾਂ ਤੋਂ ਆਜਜ਼ ਆ ਚੁੱਕੀ ਸੀ।

ਉਸੇ ਰਾਤ ਮੈਂ ਡਾਕਟਰ ਦੀ ਅਲਮਾਰੀ ਵਿਚੋਂ ਉਹ ਦਵਾ ਕੱਢ ਲਈ ਸੀ।

ਪ੍ਰੋਫੈਸਰ ਸ਼ਾਮ ਨੂੰ ਆਇਆ ਤਾਂ ਮੈਥੋਂ ਉਹ ਸਭ ਕੁਝ ਹੋ ਈ ਗਿਆ, ਜੀਹਨੂੰ ਮੈਂ ਅਸੰਭਵ ਸਮਝਦੀ ਸੀ।—ਪਰ ਬਾਦ ਵਿਚ ਪਤਾ ਲੱਗਾ ਪਈ ਉਹ ਨਾ ਮੇਰੇ ਵੱਸ 'ਚ ਸੀ, ਨਾ ਪ੍ਰੋਫੈਸਰ ਦੇ ਤੇ ਨਾ ਹੀ ਸਵੇਤਾਂਬਰ ਦੇ।

ਹੁਣ ਸੋਚਦੀ ਹਾਂ—ਉਹ ਤਾਂ ਹੱਡ ਛੁਡਾ ਗਿਆ, ਮੈਂ ਰਹਿ ਗਈ ਇਸ ਦੋਜ਼ਖ ਦੀ ਅੱਗ 'ਚ ਜਲਣ ਨੂੰ।

ਜਿਸ ਦਿਨ ਅੰਤਿਮ ਸ਼ੋਕ-ਦਿਵਸ ਸੀ, ਮੈਂ ਬਾਥ ਰੂਮ 'ਚ ਤਿਲਕ ਕੇ ਡਿਗ ਪਈ ਸੀ। ਚੂਲੇ ਦੀ ਹੱਡੀ ਟੁੱਟ ਗਈ ਸੀ ਦੋ ਥਾਵਾਂ ਤੋਂ। ਤਦ ਤੋਂ ਵਸਾਖੀ ਬਗਲ 'ਚ ਰਹਿਣ ਲੱਗ ਪਈ ਏ।

ਲਗਿਆ ਤਾਂ ਇਸ ਤਰ੍ਹਾਂ ਸੀ ਜਿਵੇਂ ਬਾਥ ਰੂਮ 'ਚ ਮੈਨੂੰ ਚੱਕਰ ਆਇਆ ਸੀ। ਪਰ ਬਾਦ 'ਚ ਹੋਸ਼ ਆਉਣ 'ਤੇ ਮੈਨੂੰ ਮਹਿਸੂਸ ਹੋਇਆ ਸੀ ਕਿ ਮੈਨੂੰ ਤਾਂ ਕਿਸੇ ਨੇ ਉਸ ਵੇਲੇ ਧੱਕਾ ਦਿਤਾ ਸੀ ਜਦ ਮੈਂ ਉਹਦਾ ਦਿਤਾ ਮੁਸ਼ਕੇ-ਨਾਫਾ ਵਾਲਾ ਰੁਮਾਲ ਕਢਕੇ, ਸੁੰਘ ਕੇ, ਚੁੰਮ ਕੇ ਤੇ ਫੇਰ ਉਵੇਂ ਲਪੇਟ ਕੇ, ਜੇਬ 'ਚ ਪਾ ਕੇ ਬਾਹਰ ਨਿਕਲਣ ਲਈ ਕੁੰਡੀ ਖੋਹਲੀ ਹੀ ਸੀ।—ਜਾਂ ਸ਼ਾਇਦ ਉਹ ਧੱਕਾ ਸ਼ਵੇਤਾਂਬਰ ਨੇ ਦਿਤਾ ਸੀ।—ਤੇ ਸ਼ਾਇਦ ਕਿਹਾ ਸੀ—"ਤੇਰਾ ਇਹੀ ਹਸ਼ਰ ਹੋਣਾ ਸੀ।"



[593, ਮੋਤਾ ਸਿੰਘ ਨਗਰ, ਜਲੰਧਰ]

## ਸਾਹਸ/ਰਾਮ ਸਰੂਪ ਅਣਖੀ

ਆਖਰੀ ਬੱਸ। ਹਨੇਰਾ ਵਾਹਵਾ ਉੱਤਰ ਆਇਆ ਸੀ। ਅੱਡਾ ਛੱਡ ਕੇ ਬੱਸ ਨਿੱਕਲੀ ਤੇ ਸਵਾਰੀਆਂ ਪਿੰਡ ਦੀ ਸੜਕ ਪੈ ਗਈਆਂ। ਦੋ-ਤਿੰਨ ਬੰਦੇ ਚਾਹ ਦੀ ਦੁਕਾਨ ਵਲ ਹੋ ਗਏ। ਪਾਣੀ ਪੀਣ ਜਾਂ ਸ਼ਾਇਦ ਚਾਹ ਪੀਣ ਹੀ। ਤਿੰਨ-ਚਾਰ ਜਾਣੇ ਸ਼ਰਾਬ ਦੇ ਠੇਕੇ ਵਿਚ ਜਾ ਵੜੇ। ਅੱਡੇ ਚੋਂ ਨਿਕਲ ਕੇ ਬੋਝਲ ਜਿਹੇ ਕਦਮਾਂ ਨਾਲ ਉਹ ਪਿੰਡ ਦੀ ਸੜਕ ਉੱਤੇ ਤੁਰਨ ਤਾਂ ਲੱਗ ਪਿਆ ਪਰ ਇਕ ਤਿੱਖਾ ਛੁਰੀ ਜਿਹਾ ਖਿਆਲ ਉਹਦੇ ਪਿੰਡੇ ਨੂੰ ਚੀਰ ਗਿਆ। ਅੱਜ ਫੇਰ ਉਹ ਹਥਾਈ ਵਾਲੀ ਸੱਥ ਵਿਚ ਬੈਠੇ ਹੋਣਗੇ ਤੇ ਉਹਨੂੰ 'ਚੋਰਾ' ਕਹਿਣਗੇ। 'ਚੋਰਾ' ਸ਼ਬਦ ਉਹਦੇ ਲਈ ਗੋਲੀ ਸੀ। ਉਹਦੇ ਕੰਨਾਂ ਵਿਚ ਇਹ ਸ਼ਬਦ ਪੈਂਦਾ ਤਾਂ ਉਹਦਾ ਕਾਲਜਾ ਛਾਣਨੀ-ਛਾਣਨੀ ਹੋ ਕੇ ਰਹਿ ਜਾਂਦਾ।

ਪਤਾ ਨਹੀਂ ਕੀ ਸੋਚ ਕੇ, ਉਹ ਉਥੇ ਹੀ ਰੁਕ ਗਿਆ, ਜੇਬ ਟੋਹੀ ਤੇ ਵਾਪਸ ਅੱਡੇ ਵੱਲ ਹੋ ਲਿਆ। ਠੇਕੇ ਵਿਚ ਗਿਆ ਤੇ ਇਕ ਅਧੀਆ ਦੇਸੀ ਸ਼ਰਾਬ ਦਾ ਖਰੀਦ ਲਿਆ। ਇਕ ਪੈੱਗ ਤਾਂ ਉਹਨੇ ਠੇਕੇ ਵਿਚ ਹੀ ਲਾ ਲਿਆ। ਤੇ ਫੇਰ ਹੌਲੀਂ ਹੌਲੀਂ ਠੇਕੇ ਵਿਚੋਂ ਬਾਹਰ ਨਿੱਕਲਦਾ ਉਹ ਚਾਹ ਦੀ ਦੁਕਾਨ ਉੱਤੇ ਆ ਬੈਠਾ। ਦੁਕਾਨਦਾਰ ਤੋਂ ਪਾਣੀ ਦਾ ਡੱਬਾ ਤੇ ਇੱਕ ਕੱਚ ਦਾ ਗਲਾਸ ਲਿਆ, ਪਰ੍ਹਾਂ ਸੀਮਿੰਟ ਦੀ ਚੌਕੜੀ ਉਤੇ ਬੈਠ ਗਿਆ। ਅੱਡੇ ਵਿਚ ਦੋਵੇਂ ਪਾਸੀਂ ਦੋ-ਦੋ ਚੌਕੜੀਆਂ ਬਣੀਆਂ ਹੋਈਆਂ ਸਨ। ਉਹਨੇ ਦੇਖਿਆ, ਪਰਲੇ ਪਾਸੇ ਦੀ ਇੱਕ ਚੌਕੜੀ ਉੱਤੇ ਬੈਠੇ ਦੋ ਬੰਦੇ ਸ਼ਰਾਬ ਪੀ ਰਹੇ ਸਨ। ਅੱਡੇ ਵਿਚ ਚਾਹ ਦੀਆਂ ਹੋਰ ਵੀ ਤਿੰਨ-ਚਾਰ ਦੁਕਾਨਾਂ ਸਨ। ਆਖਰੀ ਬੱਸ ਤੋਂ ਘੰਟਾ-ਦੋ ਘੰਟੇ ਬਾਅਦ ਤੱਕ ਇਹ ਦੁਕਾਨਾਂ ਖੁੱਲ੍ਹੀਆਂ ਰਹਿੰਦੀਆਂ। ਤੇ ਫੇਰ ਕੋਈ ਗਾਹਕ ਨਹੀਂ ਆਉਂਦਾ ਸੀ ਤਾਂ ਬੰਦ ਹੋ ਜਾਂਦੀਆਂ। ਫੇਰ ਤਾਂ ਸ਼ਰਾਬੀ ਲੋਕ ਹੀ ਆਉਂਦੇ। ਇੱਕ-ਇੱਕ ਰੁਪਏ ਦਾ ਭੁਜੀਆ ਲੈਕੇ ਮਗਜਾਲੀ ਮਾਰਦੇ ਰਹਿੰਦੇ ਤੇ ਵਾਧੂ ਦੀ ਜਾਨ ਖਾਂਦੇ।

ਦੂਜੇ ਪੈੱਗ ਨਾਲ ਉਹਨੂੰ ਖਾਸਾ ਤਰਾਰਾ ਜਿਹਾ ਆ ਗਿਆ। ਉਹ ਉੱਠਿਆ ਤੇ ਜੇਬ ਵਿਚ ਹੱਥ ਮਾਰਿਆ। ਉਹ ਚਾਹੁੰਦਾ ਸੀ, ਮੂੰਹ ਸਲੂਣਾ ਕਰ ਲਵੇ। ਸੱਠ ਪੈਸੇ ਹੀ ਨਿੱਕਲੇ। ਦੁਕਾਨਦਾਰ ਤੋਂ ਉਹਨੇ ਮਟਰ ਫੜ ਲਏ। ਮੁੜ ਚੌਕੜੀ 'ਤੇ ਆਕੇ ਤੀਜਾ ਪੈੱਗ ਬਣਾਇਆ ਤੇ ਪੀ ਲਿਆ। ਮਟਰ ਮੁਕਾ ਕੇ ਖਾਲੀ ਕਾਗਜ਼ ਦੀ ਉਹਨੇ ਗਰੋਲੀ ਜਿਹੀ ਬਣਾਈ ਤੇ ਦੂਰ ਸੜਕ ਵਿਚਕਾਰ ਵਗਾਹ ਮਾਰੀ। ਦੁਕਾਨਦਾਰ ਨੂੰ ਡੱਬਾ-ਗਲਾਸ ਵਾਪਸ ਕੀਤਾ ਤੇ ਘਰ ਨੂੰ ਚੱਲ ਪਿਆ। ਸੜਕ ਉੱਤੇ ਤੁਰ ਰਿਹਾ ਉਹ ਦੰਦ ਪੀਹ ਰਿਹਾ ਸੀ—"ਅੱਜ ਬੋਲਣ ਦੇ ਮੇਰੇ ਪਤਿਉਰ੍ਹਿਆਂ ਨੂੰ। ਮੈਂ ਵੀ ਪੁੱਠੀਆਂ ਸੁਣਾਊਂ। ਗਿੰਦਰ ਦੇ ਮੁੰਡੇ ਦੇ ਤਾਂ ਜੰਡੇ ਪੱਟੂੰ। ਭੈਣ ਦਾ ਯਾਰ, ਕਿਵੇਂ ਚਾਂਭੜ ਚਾਂਭੜ ਬੋਲਦਾ

ਹੁੰਦੈ। ਮਾਂ ਨੂੰ ਧਲਿਆਰਾ ਪਾ ਕੇ ਰੱਖ ਲੇ। ਹਰਾ ਚਰਦੀ ਫਿਰਦੀ ਐ। ਮੈਂਨੂੰ ਲੋੜ ਸੀ, ਮੈਂ ਅੱਕ ਚੱਬ ਲਿਆ। ਘਰ ਈ ਵਸਾਇਐ ਆਪਣਾ, ਕੋਈ ਖਨਾਮੀ ਤਾਂ ਨ੍ਹੀ ਖੱਟੀ। ਪਿੰਡ ਦੀ ਧੀ-ਭੈਣ ਨੂੰ ਨ੍ਹੀ ਕੁੱਛ ਆਖਿਆ ਕਦੇ। ਇਹ ਮੰਡੀਹਰ ਕਿਉਂ ਛੇੜਦੀ ਐ ਮੈਨੂੰ?'' ਉਹ ਫਾਲੇ ਵਾਂਗ ਤਪਿਆ ਤੇ ਪੂਰਾ ਰਿਝਦਾ-ਪਕਦਾ ਤੇਜ਼-ਤੇਜ਼ ਕਦਮੀਂ ਸੜਕੋ-ਸੜਕ ਪਿੰਡ ਨੂੰ ਤੁਰਿਆ ਜਾ ਰਿਹਾ ਸੀ। ਅਧੀਏ ਵਿਚ ਬਾਕੀ ਬਚਦਾ ਇੱਕ ਪੈੱਗ ਉਹਨੇ ਆਪਣੀ ਪੈਂਟ ਦੇ ਡੱਬ ਵਿਚ ਦੇ ਰੱਖਿਆ ਸੀ।

* * *

ਚਾਨਣ ਇੱਕ ਰਿਟਾਇਰਡ ਫੌਜੀ ਸੀ। ਦੂਜੀ ਵੱਡੀ ਸੰਸਾਰ ਜੰਗ ਵੇਲੇ ਉਹ ਭਰਤੀ ਹੋਇਆ ਸੀ। ਵੀਹ-ਇੱਕੀ ਸਾਲ ਦਾ ਹੋਵੇਗਾ। ਘਰ ਵਿੱਚ ਗਰੀਬੀ ਸੀ। ਹੋਰ ਕਿਧਰੇ ਹੱਥ ਨਾ ਪੈਂਦਾ ਦੇਖਕੇ ਉਹ ਭਰਤੀ ਹੋ ਗਿਆ ਸੀ। ਉਨ੍ਹਾਂ ਦਿਨਾਂ ਵਿਚ ਉਹਨੂੰ ਇਹ ਗੀਤ ਬੜਾ ਹੀ ਚੰਗਾ ਲੱਗਿਆ ਸੀ—

ਭਰਤੀ ਹੋ ਜਾ ਤੂੰ, ਬਣਜੇਂਗਾ ਰੰਗਰੂਟ।
ਏਥੇ ਤਾਂ ਨੇ ਫਿੱਡੇ ਛਿੱਤਰ, ਓਥੇ ਮਿਲਦੇ ਬੂਟ।...

ਸਾਰੀ ਉਮਰ ਉਹਦਾ ਵਿਆਹ ਨਹੀਂ ਹੋ ਸਕਿਆ ਸੀ। ਭਰਤੀ ਹੋਣ ਵੇਲੇ ਉਹਦਾ ਪਿਓ ਮਰ ਚੁੱਕਿਆ ਸੀ। ਇਕੱਲੀ ਮਾਂ ਸੀ। ਹੋਰ ਕੋਈ ਭੈਣ, ਨਾ ਭਾਈ। ਉਨ੍ਹਾਂ ਕੋਲ ਸਿਰਫ ਤਿੰਨ ਘੁਮਾਂ ਜ਼ਮੀਨ ਸੀ, ਜਿਹੜੀ ਉਹਦੇ ਪਿਓ ਨੇ ਸ਼ਰੀਕਾਂ ਵਿਚ ਗਹਿਣੇ ਧਰ ਰੱਖੀ ਸੀ। ਉਹਦਾ ਪਿਓ ਹੱਡੋਂ-ਮਾਸੋਂ ਕਮਜ਼ੋਰ ਸੀ। ਕਮਾਈ ਹੁੰਦੀ ਨਹੀਂ ਸੀ। ਇਸ ਜ਼ਮੀਨ ਨੂੰ ਵਾਢਾ ਧਰ ਲਿਆ ਸੀ ਤੇ ਹੌਲੀਂ ਹੌਲੀਂ ਸਾਰੀ ਮੁਕਾ ਲਈ ਸੀ। ਚਾਨਣ ਦਾ ਬਾਪ ਮਰਿਆ ਸੀ ਤਾਂ ਮਾਂ ਲੋਕਾਂ ਦੇ ਘਰ ਗੋਲਾ-ਧੰਦਾ ਕਰਨ ਲੱਗੀ ਸੀ। ਚਾਨਣ ਆਪ ਵੀ ਕੋਈ ਨਿੱਕਾ-ਮੋਟਾ ਕੰਮ ਕਰਦਾ। ਮਾਂ-ਪੁੱਤ ਥੋੜੀ-ਮੋਟੀ ਕਮਾਈ ਕਰਦੇ ਤੇ ਦੋ-ਡੰਗ ਦੀ ਰੋਟੀ ਖਾ ਲੈਂਦੇ। ਪਰ ਜੱਟ ਦਾ ਪੁੱਤ ਹੋਕੇ ਚਾਨਣ ਸ਼ਰੀਕਾਂ ਦੇ ਘਰੀਂ ਮਜ਼ਹਬੀ-ਰਾਮਦਾਸੀਆਂ ਵਾਂਗ ਕੰਮ ਕਰਦਾ ਹੀਣਤ ਮੰਨਦਾ। ਅੱਖਾਂ ਮੀਚਕੇ ਜੁਟਿਆ ਤਾਂ ਰਹਿੰਦਾ ਪਰ ਅੰਦਰੋਂ ਜਟਊ ਗੈਰਤ ਨਾਲ ਉਹਦਾ ਦਿਲ ਪੱਛੀਂਦਾ ਤੁਰਿਆ ਜਾਂਦਾ। ਏਸ ਕਰਕੇ ਉਹ ਭਰਤੀ ਜਾ ਹੋਇਆ ਸੀ। ਪਹਿਲੀ ਤਲਬ ਵਿਚੋਂ ਉਹਨੇ ਦਸ ਰੁਪਏ ਦਾ ਮਨੀ-ਆਰਡਰ ਮਾਂ ਦੇ ਨਾਂ ਭੇਜਿਆ ਸੀ ਤਾਂ ਮਾਂ ਦੀਆਂ ਅੱਖਾਂ ਚਰਾਗਾਂ ਵਾਂਗ ਖੁੱਲ੍ਹ ਗਈਆਂ ਸਨ। ਉਹਨੂੰ ਪਹਿਲੀ ਵਾਰ ਸੁੱਖ ਦਾ ਸਾਹ ਆਇਆ ਸੀ। ਜਿਵੇਂ ਉਹਦੇ ਫੇਫੜਿਆਂ ਵਿਚੋਂ ਅਸਲੋਂ ਹੀ ਕੋਈ ਤਾਜ਼ੀ ਹਵਾ ਭਰਨ ਲੱਗੀ ਹੋਵੇ। ਤੇ ਫੇਰ ਹਰ ਮਹੀਨੇ ਉਹ ਮਨੀਆਰਡਰ ਭੇਜਦਾ। ਹੁਣ ਤਾਂ ਬੁੜ੍ਹੀ ਪਹਿਨ-ਪੱਚਰ ਕੇ ਵੀ ਰਹਿਣ ਲੱਗੀ। ਸ਼ਰੀਕਾਂ ਦੇ ਘਰ ਕੰਮ ਕਰਨ ਵੀ ਨਾ ਜਾਂਦੀ। ਉਹਦਾ ਮੁੰਡਾ ਉਹਨੂੰ ਵਰ੍ਹੇ-ਛਮਾਹੀਂ ਕੁੜਤੀ-ਸਲਵਾਰ ਦਾ ਕੱਪੜਾ ਭੇਜਦਾ। ਜੁੱਤੀ ਤੇ ਚਿੱਟੀ ਚਾਦਰ। ਖੰਡ ਤੇ ਲਿਪਟਨ ਦੀ ਚਾਹ ਪੱਤੀ ਦਾ ਡੱਬਾ ਵੀ। ਉਹਦੇ ਭਰਤੀ ਹੋਣ ਤੋਂ ਦਸ ਕੁ ਸਾਲਾਂ ਬਾਅਦ ਉਹਦੀ ਮਾਂ ਮਰ ਗਈ। ਘਰ ਉਹਨੇ ਸ਼ਰੀਕਾਂ ਨੂੰ ਨਹੀਂ ਦਿੱਤਾ। ਜਿੰਦਾ ਲਾ ਛਡਿਆ। ਇਕ ਸਾਲ ਉਹ ਦੋ ਮਹੀਨਿਆਂ ਦੀ ਲੰਬੀ ਛੁੱਟੀ ਆਇਆ ਤੇ ਪੱਕੀ ਬੈਠਕ ਪਵਾ ਗਿਆ। ਤੇ ਫੇਰ ਦੋ ਕੁ ਸਾਲਾਂ ਬਾਅਦ ਪੱਕੀ ਸਬਾਤ ਤੇ ਵਰਾਂਡਾ ਵੀ। ਤੇ ਫੇਰ ਪੰਜ-ਸੱਤ ਸਾਲਾਂ ਵਿਚ ਪੈਸੇ ਜੋੜ-ਜੋੜ ਉਹਨੇ ਪਿਓ ਦੀ ਗਹਿਣੇ ਧਰੀ ਸਾਰੀ ਜ਼ਮੀਨ ਛੁਡਾ ਲਈ ਸੀ। ਉਹ ਲੰਬੀ ਛੁੱਟੀ ਆਉਂਦਾ ਤੇ ਕਬੀਲਦਾਰ ਜਿਹਾ ਬਣਕੇ ਰਹਿੰਦਾ। ਦੂਜੇ ਫੌਜੀਆਂ ਵਾਂਗ ਦਾਰੂ ਨਾ ਪੀਂਦਾ। ਆਪਣੇ ਆਪਨੂੰ ਸਿਆਣਾ ਜਿਹਾ ਬਣਾ ਕੇ ਰੱਖਦਾ। ਚੰਗੇ ਕਪੜੇ ਪਾਉਂਦਾ। ਅਮੀਰੀ ਠਾਠ ਜਿਹਾ ਬਣਾ ਕੇ ਰਖਦਾ। ਉਹਨੂੰ ਆਸ

ਸੀ ਕਿ ਕੋਈ ਰਿਸ਼ਤਾ ਹੋ ਜਾਵੇਗਾ। ਪਰ ਇਹ ਆਸ ਲੰਬੀ ਹੁੰਦੀ-ਹੁੰਦੀ ਅਖੀਰ ਮੁੱਕ ਹੀ ਗਈ ਸੀ। ਤੇ ਫੇਰ ਉਹ ਹੌਲਦਾਰੀ ਪੈਨਸ਼ਨ ਲੈਕੇ ਪਿੰਡ ਆ ਗਿਆ ਸੀ। ਦੋ-ਤਿੰਨ ਸਾਲ ਫਿਰ ਵੀ ਕੁੱਤੇ-ਝਾਕ ਵਿਚ ਲੰਘਾਏ ਸਨ। ਅਖੀਰ ਦੋ ਬਚਿਆਂ ਦੀ ਇਕ ਵਿਧਵਾ ਮਾਂ ਨੂੰ ਉਹ ਘਰ ਲੈ ਆਇਆ ਸੀ। ਉਸ ਸਮੇਂ ਉਹਦੀ ਆਪਣੀ ਉਮਰ ਪੰਜਾਹ ਦੇ ਨੇੜੇ-ਤੇੜੇ ਸੀ। ਬੱਚਿਆਂ ਦੀ ਮਾਂ ਵੀ ਚਾਲ੍ਹੀਆਂ ਤੋਂ ਉੱਤੇ ਹੋਵੇਗੀ।

* * *

ਚਾਨਣ ਦਾ ਘਰ ਪਿੰਡ ਦੇ ਚੜ੍ਹਦੇ ਪਾਸੇ ਸੀ। ਇਸ ਹਥਾਈ ਵਾਲੀ ਸੱਥ ਵਿਚ ਦੀ ਉਹ ਕਦੇ ਕਦੇ ਹੀ ਲੰਘਦਾ। ਪਰ ਜਦੋਂ ਕਦੇ ਵੀ ਉਹ ਉਥੋਂ ਦੀ ਗੁਜ਼ਰਦਾ ਤੇ ਮੁੰਡਿਆਂ ਦੀ ਲੰਡੋਰ ਢਾਣੀ ਉਥੇ ਬੈਠੀ ਹੁੰਦੀ ਤਾਂ ਉਹ ਜ਼ਰੂਰ ਹੀ ਉਹਨੂੰ ਸੁਣਾ ਕੇ ਕਹਿ ਉੱਠਦੇ—''ਚੋਰਾ ਜਾਂਦੈ।'' ਉਹ ਨੀਵੀਂ ਪਾ ਕੇ ਤੇਜ਼ੀ ਨਾਲ ਉਥੋਂ ਦੀ ਪਾਰ ਲੰਘ ਜਾਣ ਦੀ ਕੋਸ਼ਿਸ਼ ਕਰਦਾ। ਪਰ ਉਹਦੇ ਕੰਨਾਂ ਵਿਚ ਹੋਰ ਗੱਲਾਂ ਵੀ ਪੈ ਜਾਂਦੀਆਂ। ਉਹ ਉਨ੍ਹਾਂ ਗੱਲਾਂ ਨੂੰ ਬਥੇਰਾ ਅਣਸੁਣਿਆ ਕਰਨ ਦੀ ਕਾਹਲ ਕਰਦਾ। ਫੇਰ ਵੀ ਇੱਕ-ਅੱਧ ਗੱਲ ਤਾਂ ਉਹਦੀ ਸਮਝ ਵਿਚ ਆ ਹੀ ਜਾਂਦੀ। ਬਹੁਤੇ ਸ਼ਬਦ ਨਾ ਸੁਣਕੇ ਵੀ ਉਹ ਉਨ੍ਹਾਂ ਦੇ ਅਰਥ ਸਮਝ ਲੈਂਦਾ। ਕੋਈ ਵੀ ਸ਼ਬਦ ਨਾ ਬੋਲਿਆ ਗਿਆ ਹੁੰਦਾ ਤਾਂ ਉਹਦੇ ਕੰਨ ਬੋਲਦੇ। ਲੰਡੋਰ ਢਾਣੀ ਦੇ ਸਾਹ ਵੀ ਉਹਨੂੰ ਰੜਕਦੇ। ਕੋਈ ਖੰਘਦਾ ਤਾਂ ਉਹਦੇ ਕਾਲਜੇ ਛੁਰੀਆਂ ਚੱਲਦੀਆਂ। ਕਿਸੇ ਦੀ ਉਬਾਸੀ, ਕਿਸੇ ਦੀ ਛਿੱਕ, ਕਿਸੇ ਦਾ ਇਕ ਦੂਜੇ ਨੂੰ ਸੁਭਾਇਕੀ ਬੁਲਾਉਣਾ ਵੀ ਉਹਦੀ ਤੋਰ ਦਾ ਫਰਕ ਪਾ ਦਿੰਦਾ। ਉਹਦੀ ਮਾਨਸਿਕ ਅਵਸਥਾ ਵਿਗੜ ਉੱਠਦੀ। ਇਸ ਡਰ ਕਰਕੇ ਉਹ ਮਸਾਂ ਹੀ ਏਧਰ ਕਦੇ ਆਉਂਦਾ। ਪਰ ਜਦੋਂ ਵੀ ਕਦੇ ਉਹ ਮੰਡੀ ਜਾਂਦਾ, ਬੱਸ ਅੱਡੇ ਤੋਂ ਉੱਤਰਕੇ ਉਹਨੂੰ ਇਸ ਸੱਥ ਵਿੱਚ ਦੀ ਹੀ ਗੁਜ਼ਰਨਾ ਪੈਂਦਾ। ਹੋਰ ਕੋਈ ਰਾਹ ਹੈ ਹੀ ਨਹੀਂ ਸੀ। ਨਹੀਂ ਤਾਂ ਘਰ ਪਹੁੰਚਣ ਲਈ ਪਿੰਡ ਉਤੋਂ ਦੀ ਲੰਬਾ ਵਿੰਗ ਪਾਉਣਾ ਪੈਂਦਾ। ਅਜਿਹਾ ਉਸਨੇ ਦੋ-ਤਿੰਨ ਵਾਰ ਕੀਤਾ ਵੀ ਸੀ ਪਰ ਹਰ ਵਾਰ ਉਹ ਅਜਿਹਾ ਕਿਉਂ ਕਰਦਾ ? ਉਹ ਜਦੋਂ ਵੀ ਸੱਥ ਵਿਚ ਦੀ ਲੰਘਣ ਲੱਗਦਾ ਉਹ ਬਥੇਰਾ ਪੱਲਾ ਬਚਾਕੇ ਫਟਾ ਫਟ ਗੁਜ਼ਰ ਜਾਣ ਦੀ ਕਾਹਲ ਕਰਦਾ, ਪਰ ਕਿਸੇ ਨਾ ਕਿਸੇ ਮੁੰਡੇ ਦੀ ਨਿਗਾਹ ਉਹ ਚੜ੍ਹ ਹੀ ਜਾਂਦਾ। ਮੁੰਡਿਆਂ ਵਿਚ ਘੁਸਰ-ਮੁਸਰ ਸ਼ੁਰੂ ਹੋ ਜਾਂਦੀ। ਹਰ ਵਾਰ ਉਹ ਦਿਲ ਕਰੜਾ ਕਰਕੇ ਸੱਥ ਦੇ ਭਵ-ਸਾਗਰ ਵਿਚ ਦਾਖਲ ਹੁੰਦਾ ਤੇ ਪੱਕੇ ਮਨ ਨਾਲ ਫੈਸਲਾ ਜਿਹਾ ਕਰਨ ਲਗਦਾ; ਅੱਜ ਬੋਲੇ ਕੋਈ ਮੈਂ ਵੀ ਠੋਕਵਾਂ ਜਵਾਬ ਦਿਊਂ। ਪਰ ਉਦੋਂ ਹੀ ਪਤਾ ਲੱਗਦਾ ਜਦੋਂ ਮੁੰਡਿਆਂ ਦੇ ਜ਼ਹਿਰੀਲੇ ਨੁਕੀਲੇ ਬੋਲ ਹਵਾ ਵਿਚ ਤੈਰ ਜਾਂਦੇ ਤੇ ਉਹਦੇ ਕੰਨਾਂ ਵਿਚ ਸਾਂ-ਸਾਂ ਜਿਹੀ ਹੋਣ ਲਗਦੀ। ਉਹਦੀ ਜੀਭ ਠਾਕੀ ਜਾਂਦੀ। ਉਹ ਕੰਨ-ਵਲ੍ਹੇਟ ਕੇ ਉਸ ਭਵ-ਸਾਗਰ ਨੂੰ ਪਾਰ ਕਰਨ ਦੀ ਕਾਹਲ ਵਿਚ ਹੀ ਜੁਟ ਜਾਂਦਾ। ਘਰ ਤੱਕ ਪਹੁੰਚਦਿਆਂ ਉਹਦਾ ਗੁੱਸਾ ਇੱਕ ਮਾਨਸਿਕ ਤਨਾਓ ਵਿਚ ਬਦਲ ਚੁੱਕਿਆ ਹੁੰਦਾ। ਮੁੰਡਿਆਂ ਦੇ ਬੋਲਾਂ ਨੂੰ ਲੈ ਕੇ ਉਹ ਕਾਫੀ ਰਾਤ ਤੱਕ ਅੱਧ-ਸੁੱਤਾ ਜਿਹਾ ਪਿਆ ਕਲਪਦਾ ਰਹਿੰਦਾ। ਉਹਦੀ ਜਨਾਨੀ ਉਹਦੀ ਚੁੱਪ ਨੂੰ ਛੇੜਦੀ ਤਾਂ ਉਹ ਹੋਰ ਚੁੱਪ ਹੋ ਜਾਂਦਾ ਤੇ ਜਾਂ ਫਿਰ ਕੋਈ ਬਹਾਨਾ ਜਿਹਾ ਲੈਕੇ ਉਹਦੇ ਨਾਲ ਲੜਨ-ਝਗੜਨ ਲੱਗਦਾ। ਦੋ-ਤਿੰਨ ਦਿਨਾਂ ਤਕ ਉਹ ਮਸਾਂ ਕਿਤੇ ਜਾ ਕੇ ਚਿੱਤ ਨੂੰ ਥਾਂ ਸਿਰ ਲਿਆਉਂਦਾ।

* * *

ਰਾਹ ਵਿਚ ਕੱਸੀ ਦਾ ਪੁਲ ਸੀ। ਉਹ ਪੁਲ ਉਤੇ ਬੈਠ ਗਿਆ। ਪੈਂਟ ਦੇ ਡੱਬ ਵਿਚੋਂ ਅਧੀਆ

ਕੱਢਿਆ ਤੇ ਉਹਨੂੰ ਪੁਲ ਉਤੇ ਰੱਖ ਕੇ ਸੋਚਣ ਲੱਗਿਆ ਕਿ ਉਹ ਬਾਕੀ ਦਾ ਇਕ ਪੈੱਗ ਹੁਣੇ ਪੀ ਲਵੇ ਜਾਂ ਘਰ ਜਾ ਕੇ ਰੋਟੀ ਖਾਣ ਲੱਗਿਆ ਪੀਵੇ। ਨੇੜੇ ਤੇੜੇ ਕੋਈ ਪੰਪ ਵੀ ਨਹੀਂ ਸੀ। ਕੱਸੀ ਦਾ ਪਾਣੀ ਗੰਧਲਾ ਹੋਵੇਗਾ। ਉਹ ਪੈੱਗ ਪੀਵੇ ਤਾਂ ਪਾਣੀ ਕਿਥੋਂ ਲਵੇ ? ਗਲਾਸ ਵੀ ਹੈ ਨਹੀਂ।

ਦੋ-ਤਿੰਨ ਬੰਦੇ ਪੁਲ ਉਤੋਂ ਦੀ ਉਹਦੇ ਬਿਲਕੁਲ ਕੋਲ ਜਿਹਾ ਹੋ ਕੇ ਲੰਘੇ ਪਰ ਉਹਨੂੰ ਕਿਸੇ ਨੇ ਬੁਲਾਇਆ ਨਹੀਂ। ਉਹ ਵੀ ਚੁਪ ਕੀਤਾ ਹੀ ਬੈਠਾ ਹੋਇਆ ਸੀ। ਇਕ ਡਰ, ਇਕ ਹੌਸਲਾ ਉਹਦੇ ਧੁਰ-ਅੰਦਰ ਲਗਾਤਾਰ ਝਗੜ ਰਹੇ ਸਨ। ਉਹਨੇ ਪੱਕਾ ਫੈਸਲਾ ਕੀਤਾ ਹੋਇਆ ਹੈ ਸੀ ਕਿ ਅੱਜ ਦੋ ਹੱਥ ਕਰ ਕੇ ਹੀ ਉਹ ਸੱਥ ਨੂੰ ਪਾਰ ਕਰੇਗਾ।

ਪਿੰਡ ਦੇ ਮੁੰਡੇ ਵੀ ਕਿੰਨੇ ਕੰਜਰ ਹਨ। ਦੋ ਜਵਾਕਾਂ ਦੀ ਮਾਂ ਨੂੰ ਮੈਂ ਘਰ ਲਿਆ ਬਿਠਾਲਿਆ ਤਾਂ ਮੈਂ ਇਹ ਐਡਾ ਕਿਹੜਾ ਜ਼ੁਲਮ ਜਾਂ ਜੁਰਮ ਕਰ ਲਿਆ। ਮੈਨੂੰ ਲੋੜ ਸੀ, ਮੈਂ ਇਹ ਹੂਲਾ ਫੱਕ ਲਿਆ। ਇਹਦੇ ਵਿਚ ਲੋਕਾਂ ਦੀ ਮਾਂ ਦਾ ਕੀ ਜਾਂਦੈ ? ਲੋਕ ਕਿਉਂ ਮੱਚਦੇ ਨੇ ? ਕਿਉਂ ਮੇਰੇ 'ਤੇ ਦੰਦ ਧਰ ਛੱਡਿਐ ? ਬਦਨਾਮੀ ਵਾਲੀ ਗੱਲ ਤਾਂ ਫੇਰ ਸੀ, ਜੇ ਮੈਂ ਕਿਸੇ ਬਿਗਾਨੀ ਤੀਵੀਂ ਨੂੰ ਘਰ ਖਵਾ ਰਿਹਾ ਹੁੰਦਾ। ਦੂਜੇ ਘਰਾਂ ਦੀਆਂ ਕੰਧਾਂ ਟੱਪਦਾ।

* * *

ਇਹ ਮੁੰਡੇ ਜਿੱਥੇ ਬੋਲਣਾ ਚਾਹੀਦਾ ਹੈ, ਓਥੇ ਕਿਉਂ ਨਹੀਂ ਬੋਲਦੇ ? ਓਥੇ ਕਿਉਂ ਇਹਨਾਂ ਦਾ ਲਹੂ ਜੰਮ ਜਾਂਦਾ ਹੈ ? ਓਥੇ ਕਿਉਂ ਇਹ ਅੱਖਾਂ ਮੀਚ ਲੈਂਦੇ ਹਨ ?

ਦਸ ਬੰਦਿਆਂ ਨੇ ਸਾਰੇ ਪਿੰਡ ਨੂੰ ਹੜੱਪ ਕਰਨਾ ਸ਼ੁਰੂ ਕਰ ਦਿੱਤਾ ਹੈ। ਛੋਟੇ ਕਿਸਾਨਾਂ ਦੀਆਂ ਜ਼ਮੀਨਾਂ ਇਹਨਾਂ ਦਸਾਂ ਘਰਾਂ ਦੇ ਢਿੱਡਾਂ ਵਿਚ ਹਜ਼ਮ ਹੁੰਦੀਆਂ ਜਾ ਰਹੀਆਂ ਹਨ। ਕਿਸੇ ਦੀ ਗਹਿਣੇ, ਕਿਸੇ ਦੀ ਬੈਅ। ਦਸਾਂ ਘਰਾਂ ਦਾ ਪੈਸਾ ਸਾਰੇ ਪਿੰਡ ਵਿਚ ਵਿਆਜ ਉਤੇ ਚਲ ਰਿਹਾ ਹੈ। ਇਹਨਾਂ ਘਰਾਂ ਨੇ ਤਾਂ ਸ਼ਾਹੂਕਾਰਾਂ ਨੂੰ ਵੀ ਮਾਤ ਪਾ ਦਿਤਾ ਹੈ। ਠੋਕ ਵਜਾ ਕੇ 'ਵਾਧਾ' ਲਾਉਂਦੇ ਨੇ। ਲਗਦਾ ਹੈ ਸਾਰੇ ਪਿੰਡ ਦੀ ਜ਼ਮੀਨ ਇਕ ਦਿਨ ਇਹਨਾਂ ਦਸਾਂ ਘਰਾਂ ਕੋਲ ਚਲੀ ਜਾਵੇਗੀ। ਛੋਟਾ ਕਿਸਾਨ ਖੇਤ-ਮਜ਼ਦੂਰ ਬਣ ਕੇ ਰਹਿ ਜਾਵੇਗਾ। ਪਿੰਡ ਦਾ ਕੋਈ ਮੁੰਡਾ ਇਹਨਾਂ ਦਸਾਂ ਘਰਾਂ ਨੂੰ ਕਿਉਂ ਨਹੀਂ ਟੋਕਦਾ ?

ਤੇ ਮਾਲਵਿੰਦਰ ਸਿੰਘ ਨੂੰ ਕਿਉਂ ਸਲਾਮਾਂ ਕਰਦੇ ਨੇ ਇਹ ਸਾਰੇ ਮੁੰਡੇ ? ਹਰ ਪੰਜਾਂ ਸਾਲਾਂ ਬਾਅਦ ਪੱਗ ਦਾ ਰੰਗ ਬਦਲ ਲੈਂਦਾ ਹੈ। ਕਦੇ ਚਿੱਟੀ ਕਦੇ ਨੀਲੀ। ਮਾਲਵਿੰਦਰ ਸਿੰਘ ਇਕ ਮੰਤਰੀ ਦਾ ਭਾਣਜਾ ਹੈ। ਮੰਤਰੀ ਵੀ ਪੱਗਾਂ ਬਦਲਦਾ ਰਹਿੰਦਾ ਹੈ। ਉਹਨੂੰ ਬੱਸ ਕੁਰਸੀ ਚਾਹੀਦੀ ਹੈ, ਪੱਗ ਕੋਈ ਵੀ ਹੋਵੇ। ਕਿਸੇ ਸਮੇਂ ਮਾਲਵਿੰਦਰ ਸਿੰਘ ਕੋਲ ਮਸਾਂ ਹੀ ਦਸ ਕਿੱਲੇ ਜ਼ਮੀਨ ਸੀ। ਠੱਗੀਆਂ ਮਾਰ-ਮਾਰ ਹੁਣ ਚਾਲੀ ਕਿੱਲੇ ਬਣਾਈ ਬੈਠਾ ਹੈ। ਕੁੜੀ ਦਾ ਵਿਆਹ ਕੀਤਾ ਤਾਂ ਜ਼ਿਲੇ-ਭਰ ਦੇ ਲੋਕ ਸ਼ਗਨ ਦੇਣ ਆਏ। ਸ਼ਰਾਬ, ਮੀਟ ਤੇ ਬਰਫ-ਸੋਡੇ ਦਾ ਖਰਚ ਅਫੀਮ ਦੇ ਸਮਗਲਰ ਹੀ ਕਰ ਗਏ। ਭਰਿਸ਼ਟਾਚਾਰੀ ਅਫਸਰਾਂ ਨੇ ਹਫਤਾ ਪਹਿਲਾਂ ਕੁੜੀ ਦੇ ਦਾਜ ਲਈ ਟੀ. ਵੀ., ਫਰਿੱਜ, ਡਾਈਨਿੰਗ ਸੈੱਟ, ਸੋਫੇ ਤੇ ਹੋਰ ਪਤਾ ਨਹੀਂ ਕੀ ਕੀ ਪਹੁੰਚਾ ਦਿਤਾ। ਬਦਲੀਆਂ ਰੁਕਵਾਉਣ ਤੇ ਤਰੱਕੀਆਂ ਦਿਵਾਉਣ ਦਾ ਮੁੱਲ ਤਰ ਗਿਆ। ਮਾਲਵਿੰਦਰ ਸਿੰਘ ਪਿੰਡ ਵਿਚ ਹਿੱਕ ਕੱਢ ਕੇ ਤਾਂ ਪਹਿਲਾਂ ਹੀ ਤੁਰਦਾ ਸੀ। ਹੁਣ ਕੁੜੀ ਦਾ ਬੇਮਿਸਾਲ ਵਿਆਹ ਕਰ ਕੇ ਸ਼ਰੀਕਾਂ ਵਿਚ ਸਮਾਜਕ ਪਖੋਂ ਵੀ ਉੱਚਾ ਹੋ ਗਿਆ ਹੈ। ਸਭ ਕੂੜ ਦਾ ਪਸਾਰਾ ਹੈ। ਪਿੰਡ ਦਾ ਕੋਈ ਮੁੰਡਾ ਏਸ ਮਾਲਵਿੰਦਰ ਸਿੰਘ

ਦੰਭੀ ਨੂੰ ਕਿਤੇ ਨਹੀਂ ਕਦੇ ਕੋਈ ਲਲਕਾਰਾ ਮਾਰਦਾ ?

ਮਹੰਤ ਟਹਿਲਦਾਸ ਨੇ ਪਿੰਡ ਵਿਚ ਆਪਣੀ ਵੱਖਰੀ ਹੀ ਲੀਲ੍ਹਾ ਰਚਾ ਰੱਖੀ ਹੈ। ਅੱਧੇ ਤੋਂ ਬਹੁਤਾ ਪਿੰਡ ਉਹਦਾ ਅੰਧ-ਵਿਸ਼ਵਾਸੀ ਬਣ ਚੁਕਿਆ ਹੈ। ਉਹਦੇ ਇਕ ਭਗਤ ਨੇ ਉਹਨੂੰ ਡੇਰਾ ਬਣਾਉਣ ਲਈ ਦੋ ਕਿੱਲੇ ਜ਼ਮੀਨ ਪੁੰਨ ਕਰ ਦਿੱਤੀ ਸੀ। ਕਿਸੇ ਘਰ ਜਵਾਕ ਨੂੰ ਇਕ ਘੁੱਟ ਦੁੱਧ ਮਿਲੇ ਨਾ ਮਿਲੇ, ਮਹੰਤ ਟਹਿਲ ਦਾਸ ਦੇ ਡੇਰੇ ਦੀਆਂ ਟੋਕਣੀਆਂ ਤੜਕੇ ਹੀ ਭਰ ਜਾਂਦੀਆਂ ਹਨ। ਪਿੰਡ ਦੇ ਵਿਹਲੜ ਮੁਸ਼ਟੰਡੇ ਪਰ ਟਹਿਲ ਦਾਸ ਦੇ ਅਨਿੰਨ ਭਗਤ ਤੇ ਉਹਦੇ ਧੂਤੂ ਇਹ ਕੜ੍ਹਿਆ ਦੁੱਧ ਪੀ-ਪੀ ਕੱਟਿਆਂ ਵਾਂਗ ਪਲ ਰਹੇ ਹਨ।

ਮਹੰਤ ਟਹਿਲ ਦਾਸ ਪੂਰਾ ਜਤੀ-ਸਤੀ ਹੈ। ਬੂਬਨਾ ਸਾਧ ਉਹ ਬਿਲਕੁਲ ਨਹੀਂ। ਪਰ ਉਹ ਆਪਣੇ ਲੰਬੇ ਭਗਵੇਂ ਟੈਰੀਕਾਟ ਦੇ ਚੋਗੇ ਨੂੰ ਦੋ ਗੀਝੇ ਲਵਾਕੇ ਰਖਦਾ ਹੈ। ਲੋਕ ਆਉਂਦੇ ਹਨ, ਮੱਥਾ ਟੇਕਦੇ ਹਨ, ਚੜ੍ਹਾਵਾ ਚੁੱਕਕੇ ਉਹ ਗੀਝੇ ਵਿਚ ਪਾ ਲੈਂਦਾ ਹੈ। ਖੱਬੇ ਹੱਥ ਨਾਲ ਸੱਜੇ ਗੀਝੇ ਵਿਚ ਤੇ ਸੱਜੇ ਹੱਥ ਨਾਲ ਖੱਬੇ ਗੀਝੇ ਵਿਚ। ਸੌ ਮੀਲ ਦੂਰ ਆਪਣੇ ਪਿਛਲੇ ਪਿੰਡ ਭਤੀਜਿਆਂ ਨੂੰ ਹਰ ਸਾਲ ਹੋਰ ਜ਼ਮੀਨ ਬੈਅ ਲੈ ਕੇ ਦੇ ਆਉਂਦਾ ਹੈ। ਭਰਜਾਈ ਰੰਡੀ ਹੈ। ਮਹੰਤ ਟਹਿਲ ਦਾਸ ਦੀ ਟਹਿਲਣ ਵੀ।

ਮਹੰਤ ਟਹਿਲ ਦਾਸ ਜਦੋਂ ਇਸ ਸੱਥ ਵਿਚ ਦੀ ਲੰਘਦਾ ਹੈ, ਸੱਥ ਵਿਚ ਬੈਠੇ ਇਹ ਮੁੰਡੇ ਉਹਦੇ ਪੈਰਾਂ ਉੱਤੇ ਕਿਉਂ ਡਿੱਗ ਪੈਂਦੇ ਹਨ ? ਚਾਹੁਣ ਤਾਂ ਉਹ ਆਥਣ ਨੂੰ ਏਸ ਪਖੰਡੀ ਮਹੰਤ ਨੂੰ ਪਿੰਡੋਂ ਕੱਢ ਦੇਣ, ਜਿਸ ਕੋਲ ਝੂਠੀ ਤਸੱਲੀ ਦੀਆਂ ਪਰਚੀਆਂ ਤੋਂ ਛੁੱਟ ਹੋਰ ਕੁਝ ਵੀ ਨਹੀਂ। ਪਿੰਡ ਨੂੰ ਬੁੱਧੂ ਬਣਾ ਰੱਖਿਆ ਹੈ।

* * *

ਚਾਨਣ ਨੇ ਕੱਸੀ ਦਾ ਗੰਧਲਾ ਪਾਣੀ ਹੀ ਅਧੀਏ ਵਿਚ ਪਾਇਆ ਤੇ ਅਧੀਆ ਮੂੰਹ ਨੂੰ ਲਾ ਕੇ ਦਾਰੂ ਪੀ ਲਈ। ਇਸ ਸਮੇਂ ਉਹ ਪੂਰੇ ਨਸ਼ੇ ਵਿਚ ਸੀ। ਰੂੜੀਆਂ ਦੇ ਢੇਰ ਟੱਪ ਕੇ ਹਥਾਈ ਸਾਹਮਣੇ ਸੀ। ਉਹਨੇ ਦੂਰੋਂ ਹੀ ਖੰਘਣਾ-ਖੰਘਾਰਨਾ ਸ਼ੁਰੂ ਕਰ ਦਿੱਤਾ। ਨਾਸਾਂ ਵਿਚੋਂ ਗੁੱਸੇ ਦੇ ਠੂੰਹੇਂ ਡਿੱਗਣ ਲੱਗੇ। ਉਹਨੇ ਪੱਕੀ ਮਥ ਲਈ ਹੋਈ ਸੀ ਕਿ ਉਹ ਮੁੰਡਿਆਂ ਦੀ ਢਾਣੀ ਕੋਲ ਦੀ ਹੌਲੀ ਹੌਲੀ ਤੁਰਕੇ ਲੰਘੇਗਾ। ਨੀਵੀਂ ਨਹੀਂ ਪਾਵੇਗਾ। ਗੜ੍ਹਾ ਚੁੱਕ ਕੇ ਚੱਲੇਗਾ। ਪੂਰੀ ਹਿੱਕ ਕੱਢਕੇ। ਨਿਗਾਹ ਰੱਖੇਗਾ, ਜਦੋਂ ਹੀ ਕੋਈ ਮੁੰਡਾ ਬੋਲਿਆ, ਉਹ ਸ਼ੇਰ ਦੀ ਝਪਟ ਵਾਂਗ ਉਹਦੇ ਉੱਤੇ ਡਿੱਗ ਪਵੇਗਾ। ਉਹਨੂੰ ਬੁਰਕੀਏਂ ਖਾ ਜਾਵੇਗਾ। ਉਹ ਉਹਦਾ ਗਲ ਘੁੱਟ ਦੇਵੇਗਾ।

ਚਾਨਣ ਜਦੋਂ ਹੀ ਸੱਥ ਵਿਚ ਆਇਆ, ਓਥੇ ਕੋਈ ਨਹੀਂ ਸੀ। ਕੋਈ ਬੁੱਢਾ ਜਾਂ ਕੋਈ ਨਿਆਣਾ ਮੁੰਡਾ ਵੀ ਨਹੀਂ। ਸੱਥ ਵਿਚ ਤਾਂ ਸੁੰਨ-ਸਰਾਂ ਸੀ। ਹਨੇਰਾ ਬਹੁਤ ਉੱਤਰ ਆਇਆ ਸੀ। ਸੱਥਣ ਵਿਚ ਬੈਠਣ ਵਾਲੇ ਆਪੋ-ਆਪਣੇ ਘਰਾਂ ਨੂੰ ਤੁਰ ਗਏ ਸਨ। ਪਰ ਚਾਨਣ ਦਾ ਗੁੱਸਾ ਜ਼ੋਰਾਂ ਉੱਤੇ ਸੀ। ਉਹ ਸੱਥ ਵਿਚ ਇਉਂ ਟੰਗਾਂ ਚੌੜੀਆਂ ਕਰੀਂ ਖੜ੍ਹਾ ਸੀ ਜਿਵੇਂ ਜੰਗਲ ਵਿਚ ਕੋਈ ਇਕੱਲਾ ਸ਼ੇਰ। ਉਹਨੇ ਦੱਬਕੇ ਚੀਕ ਮਾਰੀ, ਆਲੇ-ਦੁਆਲਿਓਂ ਕੋਈ ਨਾ ਬੋਲਿਆ। ਚੀਕ ਦੀ ਆਵਾਜ਼ ਨੇੜੇ ਦੇ ਘਰਾਂ ਦੀਆਂ ਕੰਧਾਂ ਨਾਲ ਟਕਰਾਕੇ ਉਤਾਂਹ ਉੱਠੀ ਤੇ ਖਿਲਾਅ ਵਿਚ ਜਾ ਕੇ ਗੁੰਮ ਹੋ ਗਈ। ਇੱਕ ਚੀਕ ਉਹਨੇ ਹੋਰ ਮਾਰ ਦਿੱਤੀ। ਤੇ ਫੇਰ ਮੋਢੇ ਉੱਤੋਂ ਦੀ ਥੁੱਕ ਕੇ ਉਹ ਆਪਣੇ ਘਰ ਨੂੰ ਤੁਰ ਪਿਆ।  [ਕੱਚਾ ਕਾਲਿਜ ਰੋਡ, ਬਰਨਾਲਾ—148101]

## ਘਰ/ਫ਼ਤਿਹਜੀਤ

ਸੁਪਨੇ 'ਚ ਜਿਹੜਾ ਘਰ ਬਣਾਇਆ ਸੀ
ਉਹਦੀ ਹਰ ਕੰਧ ਸੁਹਣੀ ਸੀ, ਉਹਦੇ ਦਰ ਖ਼ੂਬਸੂਰਤ ਸਨ
ਬਾਰੀਆਂ ਦਾ ਰੂਪ ਵੀ, ਪਰਦਿਆਂ ਦੀ ਦਿੱਖ ਨਾਲ
ਹੋਰ ਸੁੰਦਰ ਹੋ ਗਿਆ ਸੀ।
ਨਿਰੇ ਪੱਥਰਾਂ ਦੇ ਹਠੀਲੇ ਰੁਅਬ ਅੰਦਰ ਮੇਰੇ ਘਰ ਦੀ ਕੋਈ ਨੁੱਕਰ ਨਹੀਂ ਸੀ।
ਬੀਵੀਆਂ ਦੇ ਤੰਗ ਦਿਲ ਖੁਣਸੀ ਸੁਭਾ ਵਾਲੀ
ਨਿਰੀ ਬੇਗਾਨਿਆਂ ਹੱਥਾਂ 'ਤੇ ਨਿਰਭਰ ਇੱਕ ਵੀ ਸੂਰਤ ਨਹੀਂ ਸੀ
ਕਿ ਜਿਸ ਤੋਂ ਕਰਿਝਦਾ ਆਪਾ
ਤਨਾਅ ਭਰਪੂਰ, ਤਲਖ਼, ਬੇਰਿਸ਼ਤਾ, ਉਦਾਸ
ਚਿਹਰਿਆਂ ਦਾ ਜ਼ਿਕਰ ਬੇਲੋੜਾ ਜਿਹਾ ਸੀ।
ਖਿਡੌਣੇ ਸਨ,
ਮੇਰਾ ਪੁੱਤ ਸੀ, ਮੇਰੀ ਧੀ ਸੀ ਤੇ ਇੱਕ ਉਹ ਸੀ
ਮੈਂ ਜਿਸਦੀਆਂ ਅੱਖਾਂ 'ਚ ਡੁੱਬ ਕੇ ਤਰਨ ਸਿਖਣਾ ਸੀ,
ਜੀਹਦੇ ਸਾਦਾ ਸੰਗਾਊ ਗਰਮ ਅੰਗਾਂ ਦੀ
ਮੈਂ ਪੂਜਾ ਕਰਦਿਆਂ ਭਗਵਾਨ ਬਣਨਾ ਸੀ।
ਮੇਰਾ ਘਰ ਸੀ, ਜੀਹਦੇ ਵਿੱਚ ਇੱਕ ਬਗੀਚੀ ਸੀ,
ਬਗੀਚੀ ਵਿੱਚ ਖਿੜਦੇ ਫੁੱਲ ਮੇਰੇ ਬੱਚਿਆਂ ਨੂੰ ਪਿਆਰ ਕਰਦੇ ਸੀ
ਸੁਗੰਧੀਆਂ ਨਾਲ ਭਿੱਜੇ ਬੋਲ
ਮੇਰੀ ਮਾਂ ਦਿਆਂ ਪੈਰਾਂ 'ਚ ਮੱਥਾ ਟੇਕਦੇ ਸਨ
ਮੇਰੇ ਬਾਪੂ ਦੇ ਅੱਗੇ ਸਿਰ ਨਿਵਾਉਂਦੇ ਸਨ।
ਮੇਰਾ ਘਰ ਸੀ—ਕਿ ਛੋਟੇ ਜਹੇ ਘਰ ਵਿਚ
ਕਰੀਨਾ ਸੀ, ਸਲੀਕਾ ਸੀ, ਵਫ਼ਾ ਸੀ, ਜ਼ਿੰਦਗੀ ਸੀ
ਮੈਂ ਇੰਜ ਵਾਂਗੂੰ ਕਦੇ ਸੋਚਿਆ ਨ ਸੀ।
ਮੇਰੀ ਖ਼ਾਹਿਸ਼ ਤਾਂ ਫੁਲਕਾਰੀ ਦਿਆਂ ਫੁਲਾਂ ਜਹੀ ਸੀ।
ਮੇਰਾ ਘਰ ਕੋਠੀਆਂ ਤੋਂ ਖ਼ੂਬਸੂਰਤ ਸੀ।
ਮੇਰਾ ਘਰ ਸ਼ੀਸ਼ੇ ਦੇ ਚਮੰਜ਼ਲੇ ਮਹੱਲਾਂ ਤੋਂ ਪਿਆਰਾ ਸੀ।
ਮੇਰਾ ਘਰ ਮੇਰੇ ਆਪੇ ਦਾ ਸ਼ੀਸ਼ਾ ਸੀ।
ਮੁਹੱਬਤ, ਅਣਖ਼, ਇੱਜ਼ਤ ਤੇ ਵਫ਼ਾ ਵਾਲਾ—ਮੈਂ ਪੇਂਡੂ ਸਾਂ
ਮੇਰਾ ਘਰ ਅਤਿ ਸਾਧਾਰਨ ਸੀ—ਮੇਰਾ ਘਰ—ਮੇਰਾ ਘਰ......। ★

[ਸ਼ਾਹਕੋਟ, ਜ਼ਿਲਾ ਜਲੰਧਰ]

## ਹਥਿਆਰ/ਜਸਪਾਲ ਸਿੰਘ ਮਾਨ

ਸੰਤੋਖ ਸਿੰਘ ਨਿਹੰਗ ਸਿੰਘ ਨੂੰ ਪਿਛਲੀਆਂ ਰਾਤਾਂ ਦਾ ਪੁਲਿਸੀ ਕਟਾਪਾ ਹੱਡਾਂ ਵਿੱਚ ਰੜਕ ਰਿਹਾ ਸੀ। ਚਹੁੰ ਨੁੱਕਰੀਆਂ ਸੀਖਾਂ ਦੇ ਅੰਦਰ ਉਹ ਆਪਣੇ ਮਾਪਿਆਂ ਤੇ ਭੈਣ ਭਰਾਵਾਂ ਦੀ ਚੁੱਪ ਅਤੇ ਅਲਹਿਦਗੀ ਉਪਰ ਰੰਜ ਨਾਲ ਘੁਲ ਰਿਹਾ ਸੀ। ਉਸ ਦੇ ਇਕ ਦੋ ਗੁਰੂਭਾਈ ਹੀ ਚੁਪਚਾਪ ਉਸ ਦੀ ਮੁਲਾਕਾਤ ਲਈ ਆਏ ਸਨ। ਭਰਾਵਾਂ ਉਪਰ ਤਾਜ਼ੀ ਪਈ ਦੁਸ਼ਮਣੀ ਦਾ ਦਹਿਲ ਭਾਰੂ ਸੀ, ਜਿਹਨਾਂ ਦੀਆਂ ਦਾਹੜੀਆਂ ਖਾਤਰ ਸੰਤੋਖ ਸਿੰਘ ਖੁਦ ਪੇਸ਼ ਹੋ ਗਿਆ ਸੀ। ਨਹੀਂ ਸੰਤੋਖ ਸਿੰਘ ਸੋਚ ਰਿਹਾ ਸੀ ਕਿ ਜੇ ਉਹ ਨਿਹੰਗ ਸਿੰਘਾਂ ਦੇ ਚੱਕਰਵਰਤੀ ਵਹੀਰ ਵਿਚ ਸ਼ਾਮਲ ਹੋ ਜਾਂਦਾ ਤਾਂ ਉਸਦਾ ਕਿਸੇ ਕੀ ਵਿਗਾੜ ਲੈਣਾ ਸੀ। ਅਜੇ ਵੀ ਕਿਹੜਾ ਉਸ ਨੂੰ ਇਤਬਾਰ ਸੀ ਕਿ ਉਹ ਤੀਵੀਆਂ ਮਗਰ ਲੱਗ ਕੇ ਪਿੰਡ ਛੱਡਣ ਦੀ ਨਹੀਂ ਸੋਚਣਗੇ।

''ਓਹੀ ਭਰਾ ਨੇ ਜਿਨ੍ਹਾਂ ਨੂੰ ਮੈਂ ਪੈਰਾਂ 'ਤੇ ਖੜਾ ਕੀਤਾ,ਹੁਣ ਕੋਈ ਕੱਛਾ ਪਰਨਾ ਵੀ ਦੇਣ ਨਹੀਂ ਆਇਆ। ਪਿਓ ਜਿਹਦੀ ਮੈਂ ਪੈਰ ਪੈਰ 'ਤੇ ਠੁੱਕ ਕਾਇਮ ਰੱਖੀ।—ਉਹ ਛੋਟੀ...ਊਈਂ ਤਿੜਕਗੀ ਸਾਲੀ ਤੀਵੀਂ ਨੀ ਤੀਵੀਂ ਦੀ ਬਜਾ ਨੀ...। ਤੁਸੀਂ ਤਾਂ ਭੁੱਲ ਗਏ ਓ ਰੰਨਾਂ ਵਾਲਿਓ, ਮੈਂ ਕਿਵੇਂ ਭੁੱਲ ਜਾਂ ਕੱਕਰੀਲੀਆਂ ਪੋਹ ਮਾਘ ਦੀਆਂ ਰਾਤਾਂ ਜਿਹੜੀਆਂ ਮੈਂ ਪਾਣੀ ਦੇ ਨੱਕਿਆਂ ਵਿੱਚ ਖੜ ਕੇ ਕੱਟੀਆਂ। ਪੰਡਾਂ ਦੀ ਢੁਹਾਈ ਨੇ ਸਿਰ 'ਤੇ ਵਾਲ ਨਹੀਂ ਛੱਡਿਆ ਕੋਈ। ਮੇਰੀ ਉਮਰ ਲੰਘ ਗਈ ਕੁਲਾਹੜੀਆਂ ਅਰ ਕਣਕ ਦੇ ਪਿੜਾਂ 'ਚ। ਅੱਜ ਹੋ ਗਏ ਆਬਰੂ ਵਾਲੇ ਗੋਡਿਆਂ ਨਾਲ ਬੈਠੇ ਬੈਠੇ...।''

ਅੱਜ ਜੇ ਕੋਈ ਯਾਦ ਕਰੇ ਤਾਂ ਸਚਮੁੱਚ ਹੀ ਨਿਹੰਗ ਦੀ ਜ਼ਿੰਦਗੀ ਮਿਹਨਤੀ ਕਿਸਾਨ ਵਾਲੀ ਤਪੱਸਿਆ ਸੀ। ਉਹ ਉਹਨਾਂ ਦਿਨਾਂ ਤੋਂ ਕਾਮਾ ਚਲਿਆ ਆਉਂਦਾ ਸੀ ਜਿਹਨਾਂ ਦਿਨਾਂ ਵਿਚ ਕਣਕ ਦੇ ਗਾਹ ਬਲਦਾਂ ਨਾਲ ਪਾਏ ਜਾਂਦੇ ਸਨ। ਡਰੱਮੀ ਉਦੋਂ ਉਸਦੇ ਪਿੰਡ ਕਿਸੇ ਨੇ ਦੇਖੀ ਵੀ ਨਹੀਂ ਸੀ। ਹੁਣ ਪਿਛਲੇ ਸਾਲ ਤੋਂ ਉਸਨੇ ਹਾੜੀ ਦੀ ਵਢਾਈ ਤੋਂ ਸਾਫ ਜੁਆਬ ਦੇ ਦਿੱਤਾ ਸੀ। ਅੱਜ ਉਹ ਯਾਦ ਕਰ ਰਿਹਾ ਸੀ ਪਸੀਨੇ ਦੇ ਦਾਗਾਂ ਦੇ ਵੱਡਾਕਾਰ ਨਕਸ਼ੇ ਜੋ ਹਾੜੀ ਵੱਢਦਿਆਂ ਪੱਟਾਂ ਹੇਠ ਛਪ ਜਾਂਦੇ ਸਨ ਤੇ ਉਹ ਆਥਣ ਨੂੰ ਚੂਲੀ ਤੱਤੇ ਪਾਣੀ ਨਾਲ ਪਿੰਡਾ ਰਗੜਦਾ ਸੀ। ਉਹ ਵਾਕੇ ਜਦੋਂ ਉਸਦੀਆਂ ਭਰਜਾਈਆਂ ਤੇ ਭੈਣਾਂ ਆਟਾ ਗੁੰਨ੍ਹਦੀਆਂ ਥਕੇਵਾਂ ਮੰਨਦੀਆਂ ਸਨ, ਤੇ ਉਹ ਪੁੱਠੀਆਂ ਕੜਛੀਆਂ ਦੀਆਂ ਧਮਕੀਆਂ ਖਾ ਕੇ ਬਾਹਰਲੇ ਦਰਵਾਜ਼ੇ ਬੁਢਿਆਂ ਦੇ ਹੁੰਗਾਰੇ ਭਰਨ ਆ ਜਾਂਦਾ ਸੀ। ਕਿਤੇ ਅੱਧੀ ਰਾਤੋਂ ਉਹ ਆਪਣੀ ਅੱਧੋਰਾਣੀ ਦਰੀ ਦੀ ਤਹਿ ਖੋਲ੍ਹ ਕੇ ਅੱਖ ਲਾਉਂਦਾ ਸੀ।

ਕਾਲੇ ਅੱਖਰਾਂ ਵਿਚੋਂ ਤਾਂ ਉਹ ਭਾਵੇਂ ਬਚਪਨ ਤੋਂ ਹੀ ਮੱਝਾਂ ਢੂੰਡਿਆ ਕਰਦਾ ਸੀ ਪਰ ਬਾਤਾਂ ਉਦੋਂ ਸੰਤੋਖ ਨੂੰ ਅਣਗਣਿਤ ਯਾਦ ਹੁੰਦੀਆਂ—ਲੰਮੀਆਂ ਵੀ ਤੇ ਨਿੱਕੀਆਂ ਵੀ। ਕਦੇ ਉਹ

ਹਨੇਰਾ ਪੈਂਦਿਆਂ ਹੀ ਬੱਚਿਆਂ ਵਿਚ ਘਿਰ ਜਾਂਦਾ ਤਾਂ ਉਸ ਨੂੰ ਉਹਨਾਂ ਦੀਆਂ ਫਰਮਾਇਸ਼ਾਂ ਵੀ ਪੂਰੀਆਂ ਕਰਨੀਆਂ ਪੈਂਦੀਆਂ।—ਉਹ ਕਿਸੇ ਦਾ ਵੀਰ ਸੀ, ਕਿਸੇ ਦਾ ਚਾਚਾ, ਕਿਸੇ ਦਾ ਤਾਇਆ। ਮੈਂ ਆਪ ਉਹਨਾਂ ਬੱਚਿਆਂ ਵਿਚੋਂ ਇੱਕ ਸਾਂ। ਮੈਨੂੰ ਯਾਦ ਹੈ ਉਸਦਾ ਪਸੀਨਾ ਬੜਾ ਭੈੜਾ ਹੁੰਦਿਆਂ ਹੋਇਆਂ ਵੀ ਉਹ ਸਾਡਾ ਬੜਾ ਮੋਹ ਲੈਂਦਾ ਸੀ। ਉਸ ਦੀਆਂ ਗੱਲਾਂ ਸੁਣ ਸੁਣ ਅੱਕੀਦਾ ਹੀ ਨਹੀਂ ਸੀ। ਉਸ ਦੀਆਂ ਬਾਤਾਂ ਦੇ ਹੁੰਗਾਰੇ ਤਾਂ ਵੱਡੀਆਂ ਕੁੜੀਆਂ ਵੀ ਨਿੱਡਰ ਹੋ ਕੇ ਭਰ ਸਕਦੀਆਂ ਸਨ। ਉਸ ਉਤੇ ਕੋਈ ਉਂਗਲ ਨਹੀਂ ਸੀ ਉੱਠੀ ਕਦੇ।

ਜ਼ਿੰਦਗੀ ਵਿਚ ਆਦਮੀ ਨਾਲ ਕਈ ਕਹਾਣੀਆਂ ਬੀਤਦੀਆਂ ਨੇ। ਸੰਤੋਖ 'ਤੇ ਵੀ ਬੀਤੀ ਸੀ ਕੋਈ, ਇਕ ਮੁੱਦਤ ਪਹਿਲਾਂ। ਉਸ ਨੂੰ ਸਾਕ ਕਰਨ ਲਈ ਪਰਾਹੁਣੇ ਲਿਆਂਦੇ ਸਨ ਕਿਸੇ ਚਾਚੀ ਤਾਈ ਨੇ, ਜਿਹੜੇ ਕਿਸੇ ਗੱਲੋਂ ਪਿਸ਼ਾਬ ਕਰਨ ਦੇ ਬਹਾਨੇ ਖਿਸਕ ਗਏ ਸਨ, ਉਸ ਨੂੰ ਨਵੇਂ ਪਾਏ ਕੱਪੜੇ ਲਾਹੁਣੇ ਪਏ ਸਨ। ਮਨ ਵਿਚ ਕਸਮ ਵਰਗੀ ਕੋਈ ਗੰਢ ਜਿਹੀ ਪੈ ਗਈ, ਜੋ ਮੁੜ ਕਿਸੇ ਵੀ ਬਹਾਨੇ ਨਾ ਖੁਲ੍ਹ ਸਕੀ। ਉਸ ਦੀ ਤਪੱਸਿਆ ਦੇ ਤਿੰਨ ਦਹਾਕੇ ਧੀਰੇ ਧੀਰੇ ਉਸਦੇ ਸਿਰ ਦੇ ਵਾਲਾਂ ਵਾਂਗ ਝੜ ਗਏ। ਸੇਫਟੀ ਰੇਜ਼ਰ ਤੇ ਜੇਬੀ ਸ਼ੀਸ਼ੇ ਥੋੜ ਉਮਰੀਆਂ ਯਾਰੀਆਂ ਪੁਗਾਉਂਦੇ ਰਹੇ। ਤਿੰਨਾਂ ਦਹਾਕਿਆਂ ਵਿੱਚ ਉਸਨੇ ਆਪਣੇ ਪਿਓ ਤੇ ਭਰਾਵਾਂ ਦੀ ਅੰਸ਼ ਨੂੰ ਪਲਦਿਆਂ, ਵਧਦਿਆਂ ਤੇ ਉਡਾਰ ਹੁੰਦਿਆਂ ਤੱਕਿਆ। ਉਹਨੂੰ ਲੱਗਾ ਇਹਨਾਂ ਸਾਲਾਂ ਵਿੱਚ ਉਸਦੇ ਮੋਢਿਆਂ ਦੀ ਪੰਡ ਭਾਰੀ ਤੋਂ ਹੋਰ ਭਾਰੀ ਹੋ ਗਈ ਹੋਵੇ, ਉਸਦੇ ਗਲ ਦਾ ਰੱਸਾ ਤੰਗ ਤੋਂ ਹੋਰ ਤੰਗ ਹੁੰਦਾ ਗਿਆ ਹੋਵੇ। ਬਾਹਰੋਂ ਅੰਦਰੋਂ ਸੜਿਆ ਪਿਆ ਸੀ ਕਿ ਉਹ ਉਸ ਨਾਲ ਇਕ ਵਾਰ ਫੇਰ ਬੀਤੀ।

ਜੇਠ ਦੇ ਮਹੀਨੇ ਉਸਨੂੰ ਨਮੋਨੀਆਂ ਚੰਬੜ ਗਿਆ। ਤੇ ਮਹੀਨਿਆਂ ਬੱਧੀ ਘਰ ਦੀ ਹਨੇਰੀ ਸਲ੍ਹਾਬੀ ਹਵਾਲਾਤ ਵਿੱਚ ਪਿਆ ਉਹ ਖੰਘਾਰਾਂ ਨਾਲ ਦੋ ਚਾਰ ਹੁੰਦਾ ਰਿਹਾ। ਬਿਮਾਰੀ ਨੇ ਨਚੋੜ ਕੇ ਛੱਡਿਆ ਤਾਂ ਉਹ ਕੁਝ ਹੋਰ ਦਾ ਹੋਰ ਹੀ ਹੋ ਗਿਆ।

ਕਈ ਮਹੀਨੇ ਸ਼ੁਦਾਈ ਹੋਇਆ ਉਹ ਘਰੋਂ ਦਾਣੇ ਤੇ ਹੋਰ ਨਿੱਕ ਸੁੱਕ ਚੁੱਕ ਚੁੱਕ ਆਪਣੇ ਮੁਲਾਹਜ਼ੇ ਵਾਲੀਆਂ ਹਰੀਜਨ ਜ਼ਨਾਨੀਆਂ ਨੂੰ ਜਿਵੇਂ ਕੋਈ ਕਰਜ਼ਾ ਮੋੜਦਾ ਰਿਹਾ। ਭਰਾਵਾਂ ਭਰਜਾਈਆਂ ਨਾਲ ਖੇਡ ਵਿਗੜ ਗਈ। ਸੰਤੋਖ ਨੇ ਡੱਕਾ ਭੰਨ ਕੇ ਦੂਹਰਾ ਕਰਨਾ ਵੀ ਛੱਡ ਦਿੱਤਾ। ਗੁਰਦੁਆਰੇ ਦੇ ਭਾਈ ਜੀ ਦੀਆਂ ਨਕਲਾਂ ਲਾਹੁਣ ਵਾਲਾ ਸੰਤੋਖ ਸਿੰਘ ਉੱਚੀ ਉੱਚੀ ਭਜਨਾਂ ਦੀਆਂ ਹੇਕਾਂ ਲਾਉਂਦਾ ਗਲੀ ਵਿੱਚੋਂ ਲੰਘਦਾ।

ਐਮਰਜੈਂਸੀ ਦੇ ਦਿਨ ਸਨ। ਰਾਜਨੀਤਕ ਜਾਗ ਤੋਂ ਪਾਕ ਸੰਤ ਸੰਮੇਲਨਾਂ ਅਰ ਦੀਵਾਨਾਂ 'ਤੇ ਕੋਈ ਪਾਬੰਦੀ ਨਹੀਂ ਸੀ;ਉਹ ਕੀਰਤਨ ਸੁਣਨ ਦੂਰ ਦੂਰ ਤਕ ਜਾ ਨਿਕਲਦਾ। ਨਿਹੰਗ ਸਿੰਘਾਂ ਦੀਆਂ ਛੌਣੀਆਂ ਵੀ ਆਏ ਦਿਨ ਖੁਲ੍ਹ ਰਹੀਆਂ ਸਨ ; ਖੇਤੀ ਛੱਡਣ ਦੇ ਹੋਰ ਖਾਹਿਸ਼ਮੰਦਾਂ ਵਾਂਗ ਅੰਮ੍ਰਿਤ ਛੱਕ ਕੇ ਉਹ ਵੀ ਨਿਹੰਗ ਸਿੰਘ ਬਣ ਗਿਆ। ਨੀਲਾ ਬਾਣਾ ਧਾਰਨ ਕਰੀਂ, ਮੋਢੇ ਨਾਗਣੀ ਧਰੀ ; ਦੇਗਾਂ ਦੇ ਪਹਿਰੇ ਲਾਈਂ, ਖੁਸ਼ੀਆਂ ਦੇ ਜੈਕਾਰੇ ਗਜਾਉਂਦਾ ਉਹ ਗਲੀਆਂ ਵਿੱਚੋਂ ਮਸਤ ਹੋਇਆ ਗੁਜ਼ਰਦਾ। ਪਰਸ਼ਾਦੇ ਜਿਥੋਂ ਮਿਲੇ ਉਥੋਂ ਹੀ ਛਕ ਲਏ। ਉਹ ਸਿੰਘਾਂ ਦੇ ਜਥਿਆਂ ਨਾਲ ਦੂਰ ਦੁਰਾਡੇ ਦੇ ਗੁਰਦੁਆਰਿਆਂ ਦੇ ਦਰਸ਼ਨ ਕਰ ਆਇਆ; ਲੱਕ ਨਾਲ ਟੀਟੀਈ ਸੁਧਾਰ (ਸੰਗਲੀ ਵਾਲਾ ਲੋਹੇ ਦਾ ਡੰਡਾ) ਬੰਨ੍ਹਿਆਂ ਹੋਣ ਕਰਕੇ ਟਿਕਟ ਲੈਣ ਦੀ ਜ਼ਰੂਰਤ ਨਹੀਂ ਸੀ ਪਈ ਕਦੇ।

''ਖੁਸ਼ੀਆਂ ਦੇ ਜੈਕਾਰੇ ! ਸ਼ਹੀਦਾਂ ਸਿੰਘਾਂ ਦੇ ਮਨ ਭਾਵੇ !... ਸਤਿ ਸ੍ਰੀ ਅਕਾਲ ! ...ਧੰਨ

ਗੁਰ-ਸਿੱਖੀ ਆ, ਖੰਨਿਓਂ ਤਿੱਖੀ ਆ! ਔਖੀ ਆ ਕਮਾਉਣੀ ਖਾਲਸਾ ਹੋ!"

ਪਹਿਲਾਂ ਪਹਿਲ ਉਸ ਦੇ ਜੈਕਾਰੇ ਲੋਕਾਂ ਦੀ ਦਿਲਚਸਪੀ ਦਾ ਵਿਸ਼ਾ ਬਣੇ। ਭੰਗ ਦੇ ਨਸ਼ੇ ਵਿੱਚ ਚੂਰ ਹੋਇਆ ਉਹ ਸੱਥਾਂ ਵਿੱਚ ਢੋਲ ਦੀ ਤਾਲ 'ਤੇ 'ਸ਼ਹੀਦਾਂ' ਦੀ ਖੁਸ਼ੀ ਲਈ ਨੱਚਦਾ। ਉਸਦਾ ਪਿਓ ਹੰਝੂ ਡੱਕੀਆਂ ਅੱਖਾਂ ਨਾਲ ਉਸ ਵੱਲ ਮਿੰਨਤ ਕਰਦਿਆਂ ਵਾਂਗ ਵੇਖਦਾ। ਭਰਜਾਈਆਂ ਉਸ ਦੇ ਘਰ ਦਾ ਰਾਹ ਭੁੱਲ ਜਾਣ ਦੀਆਂ ਸੁੱਖਾਂ ਸੁਖਦੀਆਂ। ਨਾ ਪਿਓ ਦੀਆਂ ਮਿੰਨਤਾਂ ਨੂੰ ਫਲ ਲੱਗਾ ਨਾ ਭਰਜਾਈਆਂ ਦੀਆਂ ਸੁੱਖਾਂ ਨੂੰ। ਨਿਹੰਗ ਨੇ ਜ਼ਮੀਨ ਤੇ ਘਰ ਵੰਡ ਦੇਣ ਦੀ ਮੰਗ ਰੱਖ ਦਿੱਤੀ।

ਕੀ ਦਾ ਕੀ ਹੋ ਗਿਆ, ਪਿਓ ਦੀ ਸੱਜੀ ਬਾਂਹ। ਕਬੀਲਦਾਰੀ ਦਾ ਥੰਮ੍ਹ ਹਿੱਲ ਗਿਆ। ਪਿਓ ਉਸ ਦੀ ਮੰਗ ਅੱਗੇ ਝੁਕ ਗਿਆ। ਸਿਲ੍ਹੀਆਂ ਅੱਖਾਂ ਮੁੜ ਗੰਭੀਰਤਾ ਫੜ ਗਈਆਂ। ਮਰਜ਼ੀ ਦੇ ਮਾਲਕ ਨਿਹੰਗ ਸਿੰਘ ਦੀ ਦੇਹੀ ਨੌਬਰਨੌ ਅਤੇ ਆਜ਼ਾਦ ਸੀ।

ਪਿੰਡ ਦੇ ਦਰਵਾਜ਼ੇ ਬਾਹਰ ਬਣੇ ਨਵੇਂ ਗੁਰਦਵਾਰੇ ਦੀ ਉਸਾਰੀ ਵਿੱਚ ਉਸਦੀ ਮਗਨਤਾ ਅਤੇ ਲਬਾਲਬ ਭਰੇ ਬੱਠਲ ਚੁਕ ਚੁੱਕ ਕੇ ਕੀਤੀ ਕਾਰਸੇਵਾ ਘਰ ਵਾਲਿਆਂ ਨੂੰ ਬੜੀ ਔਖੀ ਬਰਦਾਸ਼ਤ ਹੋਈ। ਉਸ ਦਾ ਗੁਰਦੁਆਰੇ ਲਈ ਸਵੇਰ ਸ਼ਾਮ ਗਿਜ਼ਾ ਕੱਠਨ ਲਈ ਘਰੋ ਘਰੀ ਘੁੰਮਣਾ ਵੀ ਘਰ ਵਾਲਿਆਂ ਲਈ ਸਖਤ ਕੌੜਾ ਘੁੱਟ ਸੀ। ਪਰ ਜ਼ੋਰ ਕੋਈ ਨੀ ਸੀ ਚਲਦਾ। ਇੱਕ ਗੱਲ ਬਰਦਾਸ਼ਤ ਦੀ ਹੱਦ ਟੱਪ ਗਈ—ਨਿਹੰਗ ਦੇ ਜੈਕਾਰੇ ਜਿਹੜੇ ਉਹ ਅੰਦਰ ਬਾਹਰ ਆਉਂਦਾ ਜਾਂਦਾ ਮਾਰਦਾ ਸੀ। ਕਈ ਵਾਰੀ ਪਿਓ ਪੁੱਤਾਂ ਵਿਚ, ਭਰਾ ਭਰਾਵਾਂ ਵਿੱਚ ਬੋਲ ਵਿਗਾੜ ਹੋ ਚੁੱਕਾ ਸੀ। ਕਦੇ ਸੱਕੇ ਸੱਕੇ ਉਲਝ ਰਹੇ ਹੁੰਦੇ ਤੇ ਕਦੇ ਕੋਈ ਤੀਜਾ ਬੰਦਾ ਤੁਰਦਾ ਜਾਂਦਾ ਨਿਹੰਗ ਨੂੰ ਟਿੱਚਰ ਕਰ ਦਿੰਦਾ। ਸਿੰਘ ਫੇਰ ਵੀ ਦੇਗਾਂ ਦੀ ਮਸਤੀ ਵਿੱਚ ਕਈ ਕਈ ਦਿਨ ਲਹਿਰ ਬਹਿਰ ਲਾਈ ਰਖਦਾ ਤੇ ਮਸਤ ਰਉਂ ਵਿੱਚ ਟਿੱਚਰੀ ਬੰਦੇ ਨੂੰ ਢੁਕਵੀਂ ਚਿਤਾਉਣੀ ਕਰ ਦਿੰਦਾ।

ਬਾਬੇ ਦਾ ਮੰਦਰ ਪੈਂਦਾ ਰਿਹਾ। ਨਿਹੰਗ ਨੇ ਸੇਵਾ ਵੀ ਜਾਨ ਮਾਰ ਕੇ ਕੀਤੀ, ਪਰਸ਼ਾਦੇ ਵੀ ਤੜਵੇਂ ਮਿਲੇ। ਸੇਵਾ ਖਤਮ ਹੋਈ ਤੋਂ ਜਿਥੇ ਹੋਰ ਸੇਵਾਦਾਰ ਕਿਰਤੀ ਕਿਸਾਨ ਮੁੜ ਆਪੋ ਆਪਣੇ ਕਬੀਲਦਾਰੀ ਦੇ ਆਹਰੀਂ ਰੁਝ ਗਏ ਤਾਂ ਸੰਤੋਖ ਸਿੰਘ ਦਾ ਆਉਣ ਜਾਣ ਸੱਚੇ ਪਿਤਾ ਦੇ ਦੁਆਰੇ ਬਣਿਆ ਰਿਹਾ। ਮਹੰਤੀ ਭਾਵੇਂ ਨਾ ਮਿਲ ਸਕੀ ਪਰ ਪਰਸ਼ਾਦੇ ਵੇਲੇ ਪਰਸ਼ਾਦਾ, ਚਾਹ ਵੇਲੇ ਚਾਹ ਸਿੰਘ ਨੇ ਮੰਗ ਕੇ ਲੈਣੀ। ਮਹੰਤੀ ਦਾ ਮੋਰਚਾ ਮਾਰ ਗਿਆ ਚੱਕੀ ਵਾਲਾ ਬੁੱਢਾ ਮਿਸਤਰੀ, ਬੇਔਲਾਦ ਤੇ ਇਕਲਾਪੇ ਦਾ ਮਾਰਿਆ ਹਿਰਸੀ ਬੁੱਢਾ। ਕਦੇ ਕਦੇ ਨਿਹੰਗ ਦਾ ਜੀ ਕਰਦਾ ਕਿ ਫੜ ਕੇ ਮਿਸਤਰੀ ਨੂੰ ਬਾਹਰ ਕੱਢ ਦੇਵੇ। ਤੇ ਉਧਰ ਮਿਸਤਰੀ ਦਾ ਵੀ ਗੁਰੂ ਘਰ ਨਾਲ ਮੋਹ ਪਛੜ ਕੇ ਜਾਗਿਆ ਹੋਣ ਕਰਕੇ ਭਾਵੇਂ ਘਣੇਰਾ ਬਹੁਤ ਸੀ, ਪਰ ਮਾਲਕੀ ਦਾ ਅਮਲ ਕੁਝ ਵਧੇਰੇ ਜ਼ੋਰਾਵਰ ਸੀ। ਨਿਹੰਗ ਸਿੰਘ ਤੇ ਮਹੰਤ ਦੇ ਵਿਚਾਲੇ ਖਿਚਾਅ ਹੋ ਗਿਆ। ਮਿਆਨ ਇਕ ਸੀ ਤੇ ਤਲਵਾਰਾਂ ਦੋ। ਕਸ਼ਮਕਸ਼ ਇਥੋਂ ਤਕ ਹੋ ਗਈ ਕਿ ਇਕ ਸੰਗਰਾਂਦ ਦੇ ਦਿਨ ਮਹੰਤ ਨੂੰ ਨਿਹੰਗ ਦਾ ਆਪੇ ਚੁੱਕ ਕੇ ਦੇਗ ਵੰਡਣ ਲੱਗ ਜਾਣਾ ਆਪਹੁਦਰਾਪਣ ਲੱਗਾ। ਸਰੀਰ ਦਾ ਮਾੜਾ ਹੋਣ ਕਰ ਕੇ ਮਹੰਤ ਭਾਵੇਂ ਖਿੱਝ ਕੇ ਰਹਿ ਗਿਆ।

ਮਾਹੌਲ ਪਿੰਡ ਦਾ ਸੀ। ਜਿਸ ਤਰ੍ਹਾਂ ਸੁਭਾਵਕ ਹੀ ਸੀ, ਮਹੰਤ ਜੀ ਨੇ ਕੁਝ ਖੁੰਢ ਕੌਂਸਲੀਏ ਵਿਹਲੜਾਂ ਦੀ ਸਰਪਰਸਤੀ ਧਾਰਨ ਕਰ ਲਈ। ਤੇ ਜਿਵੇਂ ਲੋਕ ਪਿਛੋਂ ਗੱਲਾਂ ਕਰਦੇ ਹਨ, ਦੁੱਧ ਪੀਂਦੇ ਸਨ ਸਰਪਰੱਸਤ ਤੇ ਮਨ ਤਕੜਾ ਹੁੰਦਾ ਸੀ ਮਹੰਤ ਦਾ।

ਸਮਾਂ ਕੱਟਣ ਦਾ ਸਾਧਨ ਭਾਵੇਂ ਨਿਹੰਗ ਨੇ ਵੀ ਕਰ ਲਿਆ। ਉਸ ਨੇ ਬੱਕਰੀਆਂ ਲੈ ਕੇ ਰੋਹੀਆਂ ਨੂੰ ਚੜ੍ਹ ਜਾਣਾ। ਮੁੜ ਕੇ ਨਿਹੰਗਾਂ ਦੀ ਛੌਣੀ ਵਿਚ ਨਹਾ ਧੋ ਕੇ ਥਕੇਵਾਂ ਲਾਹੁਣਾ। ਪਰਸ਼ਾਦੇ ਛਕਣੇ ਤੇ ਅੜਿੰਗ ਬੜਿੰਗ ਹੋ ਜਾਣਾ।

ਜੈ ਕਾਰੇ ਹਫਤੇ ਵਿਚ ਕਿਤੇ ਇਕ ਅੱਧ ਵਾਰ ਹੀ ਸੁਣਨ ਨੂੰ ਮਿਲਦੇ—ਜਿਸ ਦਿਨ ਕਿਤੇ ਸਿੰਘ ਨੇ ਦੇਗਾਂ ਦੇ ਗੱਫੇ ਚੜ੍ਹਾਏ ਹੁੰਦੇ। ਸੁੱਚੇ ਬਸਤਰ ਪਹਿਨੇ ਹੋਏ, ਦਸਤਾਰੇ ਸਜਾਏ ਹੋਏ, ਗਾਤਰੇ ਪੰਜ ਗਰੰਥੀ ਲਟਕਦੀ, ਖੀਸੇ ਵਿਚ ਲਾਚੀਆਂ ਤੇ ਮਿਸਰੀ ਪਾਈ, ਕਮਰਕੱਸੇ ਨਾਲ ਟੀ ਟੀ ਈ ਸੁਧਾਰ ਬੰਨ੍ਹਿਆ ਤੇ ਮੋਢੇ ਨਾਗਣੀ ਟਿਕਾਈ ਹੁੰਦੀ ; ਦਾੜ੍ਹੀ ਸਰ੍ਹੋਂ ਦੇ ਤੇਲ ਨਾਲ ਚੋਪੜੀ ਹੋਈ ਤੇ ਦੇਹੀ 'ਚੋਂ ਕਿਸੇ ਮੁਲਾਇਮ ਸਾਬਣ ਦੀ ਲਪਟ ਮਾਰ ਰਹੀ ਹੁੰਦੀ।

ਬੱਸ ਇਸੇ ਤਰ੍ਹਾਂ ਦਾ ਇਕ ਦਿਨ ਸੀ ਉਹ ਕਿ ਸੰਤੋਖ ਸਿੰਘ ਨਿਹੰਗ ਗੁਰਦੁਆਰਿਉਂ ਮਹੰਤ ਨਾਲ ਤਲਖ ਕਲਾਮੀ ਤੋਂ ਬਾਅਦ ਜੈ ਕਾਰੇ ਮਾਰਦਾ ਪਿੰਡ ਦੇ ਦਰਵਾਜ਼ੇ ਵੱਲ ਹੋ ਤੁਰਿਆ ਕਿ ਪਿਛੋਂ ਕਿਸੇ ਫੁਕਰੇ ਜੱਟ ਨੇ ਲਲਕਾਰਾ ਮਾਰਿਆ।

"ਛੱਡ ਦੇ ਹੋਕਰੇ ਜੇ ਮਾਰਨੇ ! ਗੱਲ ਨੀ ਬਾਤ ਨੀ, ਵਾਧੂ ਡੰਡ ਪਾਉਂਦਾ ਫਿਰਦੈਂ !

ਨਿਹੰਗ ਸਿੰਘ ਰੁਕ ਗਿਆ।

"ਤੈਨੂੰ ਕੀ ਕਹਿਨਿਆਂ ਅਸੀਂ ? ਜੈ ਕਾਰੇ ਤਾਂ ਐਂਈਂ ਵਜਣਗੇ, ਇਹ ਨੀ ਬੰਦ ਹੋਏ ਵੱਡੀਆਂ ਵੱਡੀਆਂ ਪਾਤਸ਼ਾਹੀਆਂ ਤੋਂ।"

"ਕਹਿੰਦਾ ਕਿਉਂ ਨੀ...? ਤੇਰੀ ਮਾਂ...!"

"ਚਾਚਾ ਗਾਲ ਮੰਦਾ ਠੀਕ ਨੀਂ। ਧੌਲੀ ਤੇਰੀ ਦਾਹੜੀ ਐ ਮੂੰਹ 'ਤੇ, ਮੂੰਹ ਵਿੱਚ ਗੰਦ ਭਰੀਂ ਫਿਰਦੈਂ।"

ਤੇ ਉਮਰ ਦੇ ਹਾਣੀ, ਸਰੀਰ ਦੇ ਸਾਵੇ, ਵਿਹਲੜ ਚਾਚੇ ਨੇ ਇਕ ਹੋਰ ਗਾਲ ਕੱਢ ਮਾਰੀ। ਤੇ ਚਾਲ ਤਿੱਖੀ ਕਰ ਲਈ, ਜਿਵੇਂ ਅੱਜ ਖਾਲੀ ਹੱਥੀਂ ਹੀ ਕੱਟਾ ਕੱਟੀ ਕਰਨ ਲਈ ਉਤਾਰੂ ਹੋਵੇ।

ਨਿਹੰਗ ਨੇ ਜੈਕਾਰਾ ਛੱਡਿਆ। "ਸਿੰਘਾ ਟਲਜਾ ਹੋ ! ਗਾਹਾਂ ਨਾ ਵਧੀਂ ਮੂਰਖਾ ਹੋ !" ਤੇ ਨਾਗਣੀ ਮੋਢਿਓਂ ਲਾਹ ਕੇ ਗੱਤਕਾ ਚਲਾਇਆ।

"ਤੂੰ ਮਾਰ ਨਾਗਣੀ ਮੇਰੇ ! ਮਾਰ !..." ਚਾਚਾ ਢਾਕਾਂ 'ਤੇ ਹੱਥ ਧਰੀਂ ਮੜਕ ਚਾਲ ਅੱਗੇ ਵਧਿਆ। ਸਿੰਘ ਪਿਛਾਂਹ ਹਟ ਗਿਆ। ਚਾਚੇ ਨੂੰ ਲਾਣੇ ਦਾ ਧੜੱਲਾ ਹੋਰ ਅੱਗੇ ਧੱਕ ਲਿਆਇਆ।

"ਟਲ ਜਾ ਮੂਰਖਾ !" ਪਰ ਚਾਚਾ ਜੱਫਾ ਮਾਰ ਚੁੱਕਾ ਸੀ। ਸਿੰਘ ਨੇ ਖਾਲੀ ਹੱਥੀਂ ਸਿੱਝ ਲੈਣਾ ਚਾਹਿਆ। ਨਾਗਣੀ ਅਜੇ ਹੱਥੋਂ ਛੱਡੀ ਨਹੀਂ ਸੀ ਕਿ ਚਾਚਾ ਨਾਗਣੀ ਨੂੰ ਲਪਕ ਪਿਆ। ਸਿੰਘ ਦੇ ਅੰਦਰ ਝਰਨਾਹਟ ਦੌੜ ਗਈ। 'ਇਹ ਹਥਿਆਰ ਵੀ ਅੱਜ ਹੀ ਚੁਕਣਾ ਸੀ ? ਖੁਹਾ ਲਵਾਂ ?... ਬੇਮੁਰਾਦ ਨੇ ਕਸੂਤੇ ਹੱਥ ਪਾ ਲਿਆ।...ਦੋਹਾਂ ਵਿਚ ਅੜਫੱਸ ਹੋ ਗਈ।' ਦੋਹੇ ਬਰਾਬਰ ਦੇ ਵਿਹਲੇ ਪਏ ਹੋਏ ਸਰੀਰ ਹਫ ਗਏ। ਖੋਹ ਖੁਹਾਈ ਛੱਡ ਛਡਾਈ ਵਿਚ ਨਾਗਣੀ ਚਾਚੇ ਦੇ ਝਰੀਟ ਮਾਰ ਗਈ।

'ਲੈ ਫਿਰ ਨਾਉਂ ਸੱਚੇ ਪਾਤਸ਼ਾਹ ਦਾ...' ਤੇ ਬਚਿੱਤਰ ਸਿੰਘ ਵਾਲੀ ਨਾਗਣੀ ਜਿਸਨੇ ਮੁਗਲਾਂ ਦੇ ਹਾਥੀਆਂ ਨੂੰ ਭੁਆਂਟਣੀ ਦਿੱਤੀਆਂ ਸਨ, ਕਾਹਲ ਨਾਲ ਚਾਚੇ ਦੇ ਪੇਟ ਦੀ ਤਲਾਸ਼ੀ ਲੈਣ ਨੂੰ ਧਸ ਗਈ। ਜੱਫੇ ਛੁੱਟ ਗਏ, ਚਾਰੇ ਹੱਥ ਨਾਗਣੀ ਨੂੰ ਆ ਪਏ।

ਸਮੇਂ ਦਾ ਭੌਰ ਉਡ ਰਿਹਾ ਸੀ। ਦੌੜ ਰਹੇ ਸਿੰਘ ਦੇ ਹੱਥ ਫੜਫੜਾ ਰਹੇ ਸਨ। ਚਾਚੇ ਦੀ ਪਿਛੋਂ ਮੋੜਵੀਂ ਵਗਾਹ ਕੇ ਸੁੱਟੀ ਨਾਗਣੀ ਜਿਵੇਂ ਨਿਹੰਗ ਦਾ ਪਿੱਛਾ ਕਰ ਰਹੀ ਸੀ। ਡਰੇ ਹੋਏ ਬਲਦ ਵਾਂਗੂੰ ਨਿਹੰਗ ਦੌੜਿਆ, ਬਹੁਤ ਦੌੜਿਆ। ਹਥਿਆਰ ਆਪ ਕੰਮ ਮੁਕਾ ਕੇ ਰੁਖਸਤ ਹੋ ਚੁਕਾ ਸੀ...।

ਅੱਜ ਕੋਈ ਬਾਣੇ ਦਾ ਧਾਰਨੀ ਸਿੰਘ ਦੋ ਕਛਹਿਰੇ ਸਿੰਵਾ ਕੇ ਦੇ ਗਿਆ ਸੀ। ਪਰ ਮੋਹ ਦੀ ਤੋਟ ਸੰਤੋਖ ਸਿੰਘ ਦੀ ਜਾਨ ਨੂੰ ਤੋੜ ਤੋੜ ਕੇ ਖਾ ਰਹੀ ਸੀ। ਦਸਮੇਸ਼ ਦੀ ਲਾਡਲੀ ਫ਼ੌਜ ਫੁਦਕਦੀ ਫੁਦਕਦੀ ਪਿੰਜਰੇ ਆ ਪਈ ਸੀ।



[ਦਫ਼ਤਰ ਡਵੀਯਨਲ ਇੰਜੀਨੀਅਰ, ਟੈਲੀਫੋਨਜ਼, ਪਟਿਆਲਾ]



## ਗ਼ਜ਼ਲ/ਇਕਬਾਲ ਸਿੰਘ ਦਿਲੋਂ

ਖੁਸ਼ੀਆਂ ਨੇ ਬੇਸ਼ੁਮਾਰ ਤੇ ਗ਼ਮ ਬੇਹਿਸਾਬ ਹੈ,
ਹੁਸਨ ਸਾਡੀ ਜ਼ਿੰਦਗੀ ਦਾ ਲਾਜਵਾਬ ਹੈ।

ਦਿਲ ਸਾਗਰਾਂ ਦੇ ਵਹਿਣ ਵਿਚ ਵਹਿ ਜਾਣਾ ਲੋਚਦਾ,
ਤੇ ਤਾਰਿਆਂ ਸੰਗ ਉੜਨ ਲਈ ਡਾਢਾ ਬੇਤਾਬ ਹੈ।

ਰਾਤਾਂ ਨੂੰ ਹੱਸਦਾ ਮਹਿਕਦਾ ਧੁੱਪਾਂ 'ਚ ਰੋਂਵਦਾ,
ਵਿਹੜੇ 'ਚ ਬੇਮੌਸਮਾ ਖਿੜਿਆ ਗੁਲਾਬ ਹੈ।

ਨੈਣਾਂ 'ਚ ਮਸਤੀ ਛਲਕਦੀ ਬੋਲਾਂ 'ਚ ਛਣਕਦੀ,
ਅਜਬ ਦਿਲ ਦੇ ਦਰਦ ਦੀ ਕੌੜੀ ਸ਼ਰਾਬ ਹੈ।

ਸੂਰਜ ਦੀ ਲੋਅ ਹਾਂ ਤਦ ਹੀ, ਤਲਖ ਹਾਂ, ਖੁਦਦਾਰ ਹਾਂ,
ਚੰਦ ਵਾਂਗ ਮੂੰਹ 'ਤੇ ਨਹੀਂ ਕੋਈ ਨਕਾਬ ਹੈ!

ਚਿਹਰੇ ਨੇ ਧੁੰਦਲੇ ਧੁੰਦਲੇ ਤੇ ਰੂਹਾਂ ਪਿਆਸੀਆਂ,
ਆਇਆ ਭਾਵੇਂ ਕਈ ਰੰਗਾਂ ਦਾ ਇਨਕਲਾਬ ਹੈ।



[ਯੂਥ ਵੈਲਫੇਅਰ ਅਫਸਰ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ]

## ਅੱਜ ਕੱਲ ਉਹ.../ਅਮਰੀਕ ਗਿੱਲ

ਅੱਜ ਕੱਲ ਉਹ ਖ਼ੁਦ ਨੂੰ ਤੱਕ ਰਿਹਾ ਹੈ
ਪਲ ਸਹਿਮੇ ਪਲ ਖਿੜਦੇ ਨਕਸ਼ਾਂ ਚੋਂ
ਪਲ ਟੁਟਦਾ ਪਲ ਜੁੜਦਾ ਕੁਝ ਲੱਭ ਰਿਹਾ ਹੈ।

ਉਸਦੀਆਂ ਅੱਖਾਂ ਵਿਚ ਕਦੀ—
ਨਿੱਘੀਆਂ ਧੁੱਪਾਂ ਲਿਪਟੇ ਰੇਸ਼ਮੀ ਲਾਅਨ ਵਿਛ ਆਉਂਦੇ ਹਨ
ਤੇ ਕਦੀ ਤੂੜੀ ਦੀ ਕੰਡ ਭਰੇ ਆਕਾਸ਼
ਉਮੀਦ ਤੇ ਨਾਉਮੀਦ ਦੀਆਂ ਸਰਹੱਦਾਂ ਵਿਚਕਾਰ
ਉਹ ਇਕ ਅਵਾਸੀ ਉਮਰ ਜੀ ਰਿਹਾ ਹੈ।

ਉਸਨੂੰ ਕਹੋ
ਕਿ ਬਿੰਦੀ ਸਰਦਲ ਉਤੇ ਕੋਈ ਸੁਹਾਗਣ ਖ਼ੁਸ਼ਬੂ ਨਹੀਂ
ਉਸਦੀਆਂ ਆਪਣੀਆਂ ਹੀ ਉਮੀਦਾਂ ਤੋਂ ਠੁਕਰਾਇਆ ਆਪਾ ਹੈ।
ਉਸਦੇ ਹੱਥਾਂ ਵਿਚ ਸਤਰੰਗੀ ਕਿਰਨਾਂ ਦੀ
ਕੋਈ ਸੰਦਲੀ ਝੀਲ ਨਹੀਂ
ਕੱਚੀਆਂ ਤ੍ਰੇਲੀਆਂ ਭਿੱਜਿਆ ਆਪਣਾ ਹੀ ਚਿਹਰਾ ਹੈ।

ਪਰ ਪਤਾ ਨਹੀਂ ਕਿਉਂ
ਇਸ ਸੰਤਾਪੀ ਜੂਨ ਵਿਚ ਵੀ ਉਹ
ਇਕ ਸੁੱਖਦ ਭਰਮ ਹੋਰ ਜਿਉਣਾ ਲੋਚਦਾ ਹੈ।
ਬਿੰਦੀ ਸਰਦਲ ਤੋਂ ਪਰਤਦੇ ਕਦਮ
ਥੱਕੇ ਲਫ਼ਜ਼ਾਂ 'ਚ ਫੁਸਫਸਾਉਂਦੇ ਹਨ
'ਦਾਇਰਿਆਂ 'ਚ ਤਹਿ ਕੀਤਾ ਸਫ਼ਰ
ਕੋਈ ਯਾਤਰਾ ਨਹੀਂ
ਮਹਿਜ਼ ਆਪਣੇ ਆਪ ਨੂੰ ਦੁਹਰਾਉਣਾ ਹੁੰਦਾ ਹੈ'।

ਹੁਣ ਉਹ ਦਾਇਰੇ ਤੋਂ ਬਾਹਰ ਖੜੇ
ਖ਼ੁਦ ਨੂੰ ਤਕ ਰਿਹਾ ਹੈ
ਪਲ ਸਹਿਮੇ ਪਲ ਖਿੜਦੇ ਨਕਸ਼ਾਂ ਚੋਂ
ਪਲ ਟੁੱਟਦਾ ਪਲ ਜੁੜਦਾ ਕੁੱਝ ਲੱਭ ਰਿਹਾ ਹੈ।

[ਨੈਸ਼ਨਲ ਸਕੂਲ ਆਫ਼ ਡਰਾਮਾ, ਨਵੀਂ ਦਿਲੀ]



## ਪ੍ਰਗਤਿਵਾਦ ਕੱਲ੍ਹ, ਅੱਜ ਤੇ ਭਲਕ/ਗੁਰਬਖਸ਼ ਸਿੰਘ ਫਰੈਂਕ

ਸਾਹਿਤ ਵਿਚ ਪ੍ਰਗਤਿਵਾਦੀ ਧਾਰਾ ਇਕ ਜਥੇਬੰਦਕ ਉਦਮ ਸੀ, ਜਿਸਨੇ ਸਾਹਿਤਕ ਪਿੜ ਵਿਚ ਇਕ ਨਵੀਂ ਜਾਗ੍ਰਿਤੀ ਲੈ ਆਂਦੀ। ਸਾਹਿਤ ਨੂੰ ਚੇਤੰਨ ਤੌਰ ਉਤੇ ਸਮਾਜਕ ਕਾਇਆ-ਪਲਟੀ ਦੇ ਯਤਨਾਂ ਦਾ ਅੰਗ ਬਣਾਇਆ। ਸਾਮੰਤੀ ਅਤੇ ਹਨੇਰ ਬਿਰਤੀ ਵਾਲੀਆਂ ਕਦਰਾਂ ਕੀਮਤਾਂ ਨਾਲ ਲੋਹਾ ਲਿਆ। ਸਾਹਿਤ ਨੂੰ ਨਵਾਂ ਵਿਸ਼ਾ-ਵਸਤੂ ਤੇ ਰੂਪ ਬਖਸ਼ਿਆ। ਸਾਹਿਤਾਲੋਚਨਾ ਨੂੰ ਨਵੀਂ ਦ੍ਰਿਸ਼ਟੀ ਅਤੇ ਮੁਹਾਵਰਾ ਦਿੱਤਾ।

ਪੰਜਾਬੀ ਸਾਹਿਤ ਦੇ ਪਿੜ ਵਿਚ ਇਸ ਧਾਰਾ ਦੀ ਦੇਣ ਬਾਰੇ ਕੋਈ ਵੀ ਅਤਿਕਥਨੀ ਕਰਨਾ ਮੁਸ਼ਕਿਲ ਹੈ। ਪ੍ਰਗਤਿਵਾਦੀ ਧਾਰਾ ਗੁਣਾਤਮਕ ਤੌਰ 'ਤੇ ਪੰਜਾਬੀ ਸਾਹਿਤ ਅਤੇ ਸਾਹਿਤਾਲੋਚਨਾ ਨੂੰ ਕਈ ਛਲਾਂਗਾਂ ਅੱਗੇ ਲੈ ਗਈ।

ਅੱਜ ਪ੍ਰਗਤਿਵਾਦ ਦੀ ਗੱਲ ਕਰਨ ਲੱਗਿਆਂ ਉਪਰੋਕਤ ਤੱਥਾਂ ਦਾ ਦੁਹਰਾਇਆ ਜਾਣਾ ਅਤੇ ਇਨ੍ਹਾਂ ਉਤੇ ਜ਼ੋਰ ਦਿੱਤਾ ਜਾਣਾ ਜ਼ਰੂਰੀ ਹੈ।

ਇਹ ਧਾਰਾ ਚੌਥੇ ਦਹਾਕੇ ਦੇ ਦੂਜੇ ਅੱਧ ਵਿਚ ਹੋਂਦ ਵਿਚ ਆਈ। ਪੰਜਾਬੀ ਵਿਚ ਇਹ 1947 ਤੋਂ ਮਗਰੋਂ ਕਾਫੀ ਸਮੇਂ ਤਕ ਸਾਹਿਤ ਦੀ ਇਕੋ ਇਕ ਧਾਰਾ ਬਣੀ ਰਹੀ। 1957 ਦੇ ਆਸ ਪਾਸ ਇਸਨੂੰ ਪਹਿਲੇ ਝਟਕੇ ਲੱਗੇ। 1962 ਵਿਚ ਇਸ ਦਾ ਜਥੇਬੰਦਕ ਦੌਰ ਲਗ ਪਗ ਖੜੋਤ ਦੀ ਅਵਸਥਾ ਵਿਚ ਆ ਗਿਆ।

ਵੈਸੇ ਉਪਰਲੀਆਂ ਸਾਰੀਆਂ ਤਾਰੀਖਾਂ ਕੌਮਾਂਤਰੀ ਅਤੇ ਕੌਮੀ ਪੱਖੋਂ ਵੀ ਮਹੱਤਵਪੂਰਨ ਹਨ। ਇਸ ਲਹਿਰ ਦਾ ਆਰੰਭ ਫਾਸ਼ਿਜ਼ਮ ਦੇ ਉਭਾਰ ਅਤੇ ਨਾਲ ਹੀ ਫਾਸ਼ਿਜ਼ਮ-ਵਿਰੋਧ ਦੇ ਰੂਪ ਧਾਰਨ ਨਾਲ ਜੁੜਿਆ ਹੋਇਆ ਹੈ। 1947 ਅਤੇ 1949 ਦੇ ਵੱਡੇ ਏਸ਼ੀਆਈ ਦੇਸ਼ਾਂ, ਭਾਰਤ ਅਤੇ ਚੀਨ ਦੇ ਆਜ਼ਾਦ ਹੋਣ ਨਾਲ ਜੁੜਿਆ ਹੋਇਆ ਹੈ। ਮਗਰਲੀ ਘਟਨਾ ਖਾਸ ਕਰਕੇ ਏਸ਼ੀਆਈ ਮਨ ਲਈ ਉਤਸ਼ਾਹ ਦਾ ਸੋਮਾ ਸੀ। 1957 ਦੇ ਆਸ-ਪਾਸ ਕਮਿਊਨਿਸਟ ਲਹਿਰ ਵਿਚ ਸ਼ਖਸੀ ਪੂਜਾ ਅਤੇ ਕੱਟੜ ਪੰਥੀ ਦੇ ਖਿਲਾਫ ਘੋਲ ਦੀ ਤੀਖਣਤਾ ਦਾ ਅਤੇ ਨਾਲ ਹੀ ਕੌਮਾਂਤਰੀ ਕਮਿਊਨਿਸਟ ਲਹਿਰ ਵਿਚ ਤਰੇੜ ਦੇ ਪਹਿਲੇ ਚਿੰਨ੍ਹ ਸਾਹਮਣੇ ਆਉਣ ਦਾ ਸਮਾਂ ਸੀ। ਇਹ ਦੋਵੇਂ ਚੀਜ਼ਾਂ ਨਾ ਸਿਰਫ ਕਮਿਊਨਿਸਟਾਂ ਦੇ ਮਨਾਂ ਵਿਚ ਸਗੋਂ ਸੁਹਿਰਦ ਪ੍ਰਗਤਿਵਾਦੀ ਚਿੰਤਕਾਂ ਦੇ ਮਨਾਂ ਵਿਚ ਵੀ ਅਨਿਸ-ਚਿਤਤਾ ਜਿਹੀ ਪੈਦਾ ਕਰ ਰਹੀਆਂ ਸਨ। ਇਹ ਅਨਿਸਚਿਤਤਾ ਪ੍ਰਗਤਿਵਾਦੀ ਧਾਰਾ ਦੇ ਵਿਰੋਧੀਆਂ ਲਈ ਇਸ ਉਤੇ ਵਾਰ ਕਰਨ ਦਾ ਉਚਿਤ ਮੌਕਾ ਸੀ। ਉਹਨਾਂ ਨੇ ਵੀ ਮਕਾਨੀਅਤ ਅਤੇ ਕੱਟੜਤਾ ਤੋਂ ਛੁਟਕਾਰਾ ਪਾਉਣ ਦਾ ਨਾਅਰਾ ਲਾਇਆ। ਇਹਨਾਂ ਦੋਹਾਂ ਨੁਕਤਿਆਂ ਉਤੇ ਪ੍ਰਗਤਿਵਾਦੀ ਆਮ ਕਰਕੇ ਅਤੇ ਕਮਿਊਨਿਸਟ ਖਾਸ ਕਰਕੇ ਆਪਣਾ ਬਚਾਓ ਕਰਨ ਦੇ ਪੈਂਤੜੇ ਉਤੇ ਆ ਚੁੱਕੇ ਸਨ

ਤਾਂ ਵੀ ਵਿਵਾਦ ਜ਼ੋਰ ਦਾ ਚੱਲਿਆ । ਪਰ 1962 ਦੀ ਹਿੰਦ-ਚੀਨ ਜੰਗ ਨੇ ਅਤੇ ਮਗਰੋਂ ਕਮਿਊ-ਨਿਸਟ ਲਹਿਰ ਦੀ ਦੁਫੇੜ ਨੇ ਪ੍ਰਗਤਿਵਾਦੀ ਸਫਾਂ ਨੂੰ ਪੂਰੀ ਤਰ੍ਹਾਂ ਖਿੰਡਾ ਦਿੱਤਾ ।

ਹਾਲ ਦੀ ਘੜੀ ਇਸ ਸਾਰੇ ਇਤਿਹਾਸ ਵਿਚੋਂ ਇਕ ਨੁਕਤਾ ਉਘੜਦਾ ਹੈ ਕਿ ਅੱਜ ਵੀ ਅਸੀਂ ਪ੍ਰਗਤਿਵਾਦੀ ਧਾਰਾ ਬਾਰੇ ਸੋਚਦਿਆਂ ਇਸਦੀ ਹੋਣੀ ਦਾਂ ਕੌਮੀ ਅਤੇ ਕੌਮਾਂਤਰੀ ਰਾਜਸੀ ਹਾਲਤਾਂ ਤੋਂ ਵੱਖ ਰੱਖ ਕੇ ਜੇ ਕੋਈ ਸੰਕਲਪ ਬਣਾਵਾਂਗੇ ਤਾਂ ਅਸੀਂ ਭਟਕ ਜਾਵਾਂਗੇ ।

ਇਥੇ ਹੀ ਇਕ ਗੱਲ ਉਤੇ ਹੋਰ ਜ਼ੋਰ ਦਿੱਤਾ ਜਾਣਾ ਜ਼ਰੂਰੀ ਹੈ । ਪ੍ਰਗਤਿਵਾਦੀ ਧਾਰਾ ਵਿਚਲੀ ਸਿੱਥਲਤਾ ਦੇ ਪਿਛਲੇ ਵੀਹ ਸਾਲਾਂ ਵਿਚ ਵੀ ਸਾਹਿਤ ਰਚਣ ਵਾਲਿਆਂ ਅਤੇ ਸਾਹਿਤ ਪਰਖਣ ਵਾਲਿਆਂ ਦੀ ਭਾਰੀ ਬਹੁਗਿਣਤੀ ਲਈ ਆਧਾਰ ਅਤੇ ਮਾਪ ਇਹ ਕਸੌਟੀ ਰਹੀ ਹੈ ਕਿ ਕੋਈ ਕਿਰਤ ਜੀਵਨ ਪ੍ਰਤਿ ਕੋਈ ਉਸਾਰੂ ਪਹੁੰਚ ਅਪਣਾਉਂਦੀ ਹੈ ਜਾਂ ਨਹੀਂ । ਸੰਰਚਨਾਵਾਦੀ ਜਾਂ ਨਵੀਨਤਾਵਾਦੀ ਔਝੜ ਬੇਸ਼ਕ ਇਸ ਵਿਚ ਨਹੀਂ ਆਉਂਦੀ, ਪਰ ਇਹ ਔਝੜ ਨਾ ਸਥਾਈ ਹੈ ਨਾ ਗਿਣਤੀ ਵਿਚ ਬਹੁਤੀ । ਪ੍ਰਗਤਿਵਾਦੀ ਜਥੇਬੰਦੀ ਤੋਂ ਬਿਨਾ ਹੀ ਪ੍ਰਗਤਿਵਾਦੀ ਆਦਰਸ਼ਾਂ ਉਤੇ ਪੂਰਾ ਉਤਰਨ ਵਾਲਾ ਸਾਹਿਤ ਪਿਛਲੇ ਦੋ ਦਹਾਕਿਆਂ ਵਿਚ ਨਿਰੰਤਰ ਰਚਿਆ ਜਾ ਰਿਹਾ ਹੈ । ਆਪਣੇ ਸਾਹਿਤ ਦੇ ਇਤਿਹਾਸ ਵਿਚਲੀ ਹਰ ਜਿਊਣ ਜੋਗੀ ਕਿਰਤ ਨੂੰ ਅਸੀਂ ਉਪਰੋਕਤ ਕਸੌਟੀ ਉਤੇ ਹੀ ਪਰਖਦੇ ਹਾਂ । ਇਹ ਇਕ ਸਥਾਈ ਸਾਹਿਤ-ਦ੍ਰਿਸ਼ਟੀ ਹੈ ਜਿਹੜੀ ਪ੍ਰਗਤਿਵਾਦੀ ਧਾਰਾ ਦੀ ਦੇਣ ਹੈ । ਸਮਾਂ ਗੁਜ਼ਰਨ ਨਾਲ ਇਸ ਵਿਚ ਵਿਸ਼ਾਲਤਾ ਅਤੇ ਡੂੰਘਿਆਈ ਆ ਸਕਦੀ ਹੈ । ਪਰ ਇਸਦੀ ਥਾਂ ਕਿਸੇ ਹੋਰ ਦ੍ਰਿਸ਼ਟੀ ਦਾ ਆਉਣਾ ਮੁਸ਼ਕਿਲ ਹੈ । ਤਾਂ ਵੀ ਜਥੇਬੰਦੀ ਤੋਂ ਬਿਨਾ ਇਸ ਦ੍ਰਿਸ਼ਟੀ ਦੇ ਔਝੜ ਪੈਣ ਦਾ ਖਤਰਾ ਹਮੇਸ਼ਾਂ ਬਣਿਆ ਰਹੇਗਾ ਕਿਉਂਕਿ, ਜਿਵੇਂ ਅਸੀਂ ਪਹਿਲਾਂ ਕਹਿ ਆਏ ਹਾਂ, ਇਹ ਦ੍ਰਿਸ਼ਟੀ ਸਾਹਿਤ ਨੂੰ ਚੇਤੰਨ ਤੌਰ ਉਤੇ ਸਮਾਜਕ ਕਾਇਆ-ਪਲਟੀ ਦੇ ਯਤਨਾਂ ਦਾ ਅੰਗ ਬਣਾ-ਉਣ ਦੇ ਜਥੇਬੰਦ ਉਦਮ ਦਾ ਸਿੱਟਾ ਸੀ ।

ਪਰ ਪਿਛਲੇ ਦੋ ਦਹਾਕਿਆਂ ਦਾ ਇਹ ਵਿਰੋਧ ਵੀ ਬੜਾ ਉਘੜਵਾਂ ਹੈ ਕਿ ਇਕ ਐਸੀ ਸਥਾਈ ਦ੍ਰਿਸ਼ਟੀ ਰੱਖਣ ਦੇ ਬਾਵਜੂਦ, ਜਿਹੜੀ ਪ੍ਰਗਤਿਵਾਦੀ ਧਾਰਾ ਦੀ ਦੇਣ ਹੈ, ਪ੍ਰਗਤਿਵਾਦੀ ਲੇਖਕ ਜਥੇਬੰਦੀ ਨੂੰ ਹਰਕਤ ਵਿਚ ਲਿਆਉਣ ਦੇ ਸਾਰੇ ਯਤਨ ਅਸਫਲ ਰਹੇ ਹਨ । ਲਗਦਾ ਇੰਜ ਹੈ ਕਿ ਜਿਵੇਂ ਹਰ ਨਵੇਂ ਬਦਲ ਨੂੰ ਅਜ਼ਮਾ ਲੈਣ ਪਿਛੋਂ ਸਾਹਿਤਕ ਬੁਧੀ ਮੁੜ ਪ੍ਰਗਤਿਵਾਦ ਵੱਲ ਪਰਤਦੀ ਹੈ, ਮੁੜ ਪ੍ਰਗਤਿਵਾਦ ਦੇ ਝੰਡੇ ਜੁਗੋ ਜੁਗ ਅਟੱਲ ਹੋਣ ਦੇ ਨਾਅਰੇ ਉਚੇ ਹੁੰਦੇ ਹਨ । ਪਰ ਪ੍ਰਗਤਿਵਾਦੀ ਲੇਖਕ ਜਥੇਬੰਦੀ ਹਰਕਤ ਵਿਚ ਨਹੀਂ ਆਉਂਦੀ ਅਤੇ ਸਾਹਿਤ ਬੁਧੀ ਮੁੜ ਕਿਸੇ ਹੋਰ ਬਦਲ ਨੂੰ ਅਜ਼ਮਾਉਣ ਲੱਗ ਪੈਂਦੀ ਹੈ। 1962 ਤੋਂ ਮਗਰੋਂ 1967 ਵਿਚ, 1975 ਵਿਚ ਤੇ 1980 ਵਿਚ ਇੰਜ ਹੋ ਚੁੱਕਾ ਹੈ ।

ਇਸ ਸਾਰੀ ਸਥਿਤੀ ਨਾਲ ਦੋ ਵਿਰੋਧੀ ਢੰਗਾਂ ਨਾਲ ਨਿਪਟਿਆ ਗਿਆ ਹੈ । ਇਕ ਬਿਰਤੀ ਤਾਂ ਇਸ ਮੁੜ ਮੁੜ ਕੇ ਯਤਨ ਕਰਨ ਦੇ ਅਭਿਆਸ ਦੀ ਨਿਰਾਰਥਕਤਾ ਨੂੰ ਪ੍ਰਵਾਨ ਕਰਕੇ ਆਧੁਨਿਕ ਪੰਜਾਬੀ ਸਾਹਿਤ ਨੂੰ ਪੂਰਵ-ਪ੍ਰਗਤਿਵਾਦੀ ਅਤੇ ਉੱਤਰ-ਪ੍ਰਗਤਿਵਾਦੀ ਸਾਹਿਤ ਵਿਚ ਵੰਡਣ ਦੀ ਹੈ । ਦੂਜੀ ਬਿਰਤੀ ਕ੍ਰਾਂਤੀਸ਼ੀਲਤਾ ਉਤੇ ਜ਼ੋਰ ਦੇਣ ਅਤੇ ਪ੍ਰਗਤਿਵਾਦ ਨੂੰ ਕ੍ਰਾਂਤੀਸ਼ੀਲਤਾ ਵਿਚ ਪਰਿਵਰਤਿਤ ਹੋਇਆ ਦੇਖਣ ਦੀ ਇੱਛਾ ਰਖਦੀ ਹੈ, ਇਹ ਖਿਆਲ ਕਰਦਿਆਂ ਕਿ ਇਹ ਸਿੱਥਲਤਾ ਦੀ ਸਥਿਤੀ ਸ਼ਾਇਦ ਕਿਸੇ ਇਨਕਲਾਬੀ ਜੋਸ਼ ਦੀ ਘਾਟ ਕਾਰਨ ਹੈ । ਇਹ ਰੁਚੀ ਹਾਲਤ ਵਿਚ ਪਏ ਅੜਿੱਕੇ ਨੂੰ

ਸਮਝਣ ਦੀ ਥਾਂ ਇਨਕਲਾਬ ਜਾਂ ਕ੍ਰਾਂਤੀਸ਼ੀਲਤਾ ਦੇ ਨਾਅਰੇ ਨਾਲ ਇਸਨੂੰ ਤੋੜਨ ਦੀ ਹੈ । ਪਰ ਹਾਲਾਤ ਬੜੀ ਕਠੋਰ ਚੀਜ਼ ਹੁੰਦੇ ਹਨ ।

ਸੋ, ਜਾਂ ਤਾਂ ਇਸ ਸਾਰੇ ਅਭਿਆਸ ਦੀ ਨਿਰਾਰਥਕਤਾ ਨੂੰ ਅੰਤਮ ਤੌਰ ਉਤੇ ਮੰਨ ਕੇ ਕਿਸੇ ਬਦਲ ਦੀ ਢੂੰਡ ਵਿਚ ਲੱਗ ਜਾਇਆ ਜਾਏ। ਪਰ ਅਜਿਹੀ ਢੂੰਡ ਦੀ ਅਸਫਲਤਾ ਵੀ ਪੂਰਵ-ਨਿਸਚਿਤ ਹੈ, ਕਿਉਂਕਿ ਬਦਲ ਲੱਭਣ ਦੇ ਹੁਣ ਤਕ ਅਸਫਲ ਰਹੇ ਯਤਨ ਘੱਟ ਗੰਭੀਰ ਨਹੀਂ ਸਨ। ਜਾਂ ਫਿਰ, ਪਰਤਵੀਂ ਝਾਤ ਮਾਰ ਕੇ ਦੇਖਿਆ ਜਾਏ ਅਤੇ ਅੱਜ ਦੇ ਚਾਨਣ ਵਿਚ ਮੁੜ ਸਭ ਕੁਝ ਸਮਝਣ ਦੀ ਅਤੇ ਫਿਰ ਸਿੱਟੇ ਕੱਢਣ ਦੀ ਕੋਸ਼ਿਸ਼ ਕੀਤੀ ਜਾਏ। ਅਤੇ ਜੇ ਇਹਨਾਂ ਸਿੱਟਿਆਂ ਦੇ ਆਧਾਰ ਉਤੇ ਭਵਿੱਖ ਲਈ ਕੋਈ ਰਾਹ ਨਿਕਲਦਾ ਹੋਵੇ ਤਾਂ ਉਲੀਕਿਆਂ ਅਤੇ ਅਪਣਾਇਆ ਜਾਏ।

ਇਥੇ ਕੁਝ ਨੁਕਤਿਆਂ ਨੂੰ ਲੈਣਾ ਜ਼ਰੂਰੀ ਹੈ ਜਿਹੜੇ ਪ੍ਰਗਤਿਵਾਦ ਬਾਰੇ ਸਾਡੀ ਦ੍ਰਿਸ਼ਟੀ ਨੂੰ ਸਪਸ਼ਟ ਕਰਨ ਵਿਚ ਸਹਾਈ ਹੋ ਸਕਦੇ ਹਨ।

ਉਪਰ ਅਸੀਂ ਪ੍ਰਗਤਿਵਾਦ ਦੇ ਕੌਮੀ ਅਤੇ ਕੌਮਾਂਤਰੀ ਪਸਾਰਾਂ ਦਾ ਜ਼ਿਕਰ ਕਰ ਆਏ ਹਾਂ। ਇਥੇ ਇਸ ਗੱਲ ਉਤੇ ਜ਼ੋਰ ਦੇਣਾ ਜ਼ਰੂਰੀ ਹੈ ਕਿ ਜਿਹੜੀ ਵੀ ਲਹਿਰ ਕਿਸੇ ਥਾਂ ਰੂਪ ਧਾਰਦੀ ਹੈ, ਜਿਉਣ ਜੋਗੀ ਸਾਬਤ ਹੁੰਦੀ ਹੈ ਅਤੇ ਕੌਮੀ ਜੀਵਨ ਵਿਚ ਮਹੱਤਵਪੂਰਨ ਰੋਲ ਅਦਾ ਕਰਦੀ ਹੈ, ਉਸਦੀਆਂ ਜੜ੍ਹਾਂ ਜ਼ਰੂਰ ਉਸਦੀ ਆਪਣੀ ਧਰਤੀ ਵਿਚ ਹੋਣਗੀਆਂ। ਆਪਣੀ ਧਰਤੀ ਤੋਂ ਹੀ ਉਹ ਬਲ ਲੈਂਦੀ ਹੈ। ਇਸ ਗੱਲ ਉਤੇ ਜ਼ੋਰ ਦੇਣਾ ਦੋ ਕਾਰਨਾਂ ਕਰਕੇ ਜ਼ਰੂਰੀ ਹੈ। ਇਕ ਤਾਂ ਇਹ ਕਿ ਸ਼ੁਰੂ ਤੋਂ ਹੀ ਇਕ ਆਵਾਜ਼ ਉਠਦੀ ਰਹੀ ਹੈ ਜਿਹੜੀ ਇਸ ਲਹਿਰ ਨੂੰ ਪਰਦੇਸੋਂ ਲਿਆਕੇ ਲਾਂਦੀ ਹੋਈ ਦਸਦੀ ਰਹੀ ਹੈ ਜਿਵੇਂ ਕਿ ਇੰਗਲੈਂਡ ਵਿਚ ਬੈਠੇ ਕੁਝ ਪਾੜ੍ਹਿਆਂ ਨੇ ਫੈਸਲਾ ਕੀਤਾ ਤੇ ਭਾਰਤ ਵਿਚ ਲਹਿਰ ਸ਼ੁਰੂ ਹੋ ਗਈ। ਦੂਜਾ ਇਸ ਕਰਕੇ ਵੀ ਕਿ ਇਸ ਲਹਿਰ ਦੀਆਂ ਆਪਣੀ ਧਰਤੀ ਹੇਠਲੀਆਂ ਜੜ੍ਹਾਂ ਵੱਲ ਕਦੀ ਵੀ ਪੂਰੀ ਤਰ੍ਹਾਂ ਧਿਆਨ ਨਹੀਂ ਦਿੱਤਾ ਗਿਆ, ਜਿਸਦੀ ਕਿ ਬਹੁਤ ਲੋੜ ਹੈ।

ਭਾਰਤ ਵਿਚ ਲੇਖਕਾਂ ਦਾ ਐਸਾ ਸੰਗਠਨ ਕਾਇਮ ਕਰਨ ਦਾ ਵਿਚਾਰ ਇਸ ਸਦੀ ਦੇ ਦੂਜੇ ਦਹਾਕੇ ਦੇ ਅੰਤ ਤੇ ਤੀਜੇ ਦਹਾਕੇ ਦੇ ਸ਼ੁਰੂ ਤੋਂ ਬਹੁਤ ਸਾਰੇ ਸਿਰਕੱਢ ਲੇਖਕਾਂ ਦੇ ਮਨਾਂ ਵਿਚ ਪੈਦਾ ਹੋ ਰਿਹਾ ਸੀ। ਉਹਨਾਂ ਦਾ ਮਕਸਦ ਇਹ ਸੀ ਕਿ ਲੇਖਕਾਂ ਨੂੰ ਐਸੇ ਪਲੇਟਫਾਰਮ ਉਤੇ ਲਿਆਂਦਾ ਜਾਏ, ਜਿੱਥੇ ਉਹ ਸੰਗਠਿਤ ਰੂਪ ਵਿਚ ਆਪਣੇ ਹੱਕਾਂ ਦੀ ਰਾਖੀ ਕਰ ਸਕਣ, ਪ੍ਰਕਾਸ਼ਕਾਂ ਵਲੋਂ ਹੁੰਦੇ ਸ਼ੋਸ਼ਣ ਦਾ ਮੁਕਾਬਲਾ ਕਰ ਸਕਣ, ਸਮਾਜ ਕਲਿਆਣ ਅਤੇ ਆਜ਼ਾਦੀ ਲਈ ਲੜਾਈ ਵਿਚ ਮਿਲ ਕੇ ਹਿੱਸਾ ਪਾ ਸਕਣ। ਸੋਵੀਅਤ ਇਨਕਲਾਬ ਦੇ ਅਸਰ ਹੇਠ ਮੁਨਸ਼ੀ ਪ੍ਰੇਮ ਚੰਦ ਇਸ ਤਰ੍ਹਾਂ ਦੀ ਰੁਚੀ ਰਖਣ ਵਾਲੇ ਲੇਖਕਾਂ ਵਿਚੋਂ ਸਭ ਤੋਂ ਅੱਗੇ ਸੀ।

ਪੰਜਾਬੀ ਵਿਚ ਵੀ ਦੂਜੇ ਤੇ ਤੀਜੇ ਦਹਾਕੇ ਵਿਚ ਇਸ ਤਰ੍ਹਾਂ ਦੇ ਯਤਨ ਹੋਏ, ਜਦੋਂ ਸਭ ਧਰਮਾਂ ਨਾਲ ਸੰਬੰਧਿਤ ਪੰਜਾਬੀ ਲੇਖਕਾਂ ਨੇ ਇਕੱਠਿਆਂ ਹੋ ਕੇ ਪੰਜਾਬ ਤੇ ਪੰਜਾਬੀ ਦੀ ਸੇਵਾ ਦਾ ਬੀੜਾ ਚੁੱਕਿਆ। ਐਲਾਨੀਆ ਤੌਰ ਉਤੇ ਨਾ ਸਹੀ, ਪਰ ਮਕਸਦ ਉਦੋਂ ਵੀ ਆਜ਼ਾਦੀ ਦੀ ਲੜਾਈ ਨੂੰ ਸਾਂਝ ਦਾ ਠੁੰਮਣਾ ਦੇਣਾ ਹੀ ਸੀ, ਕਿਉਂਕਿ ਇਸ ਨੂੰ ਮਜ਼ਹਬੀ ਫੁੱਟ ਦੀ ਢਾਹ ਪੂਰੇ ਜ਼ੋਰਾਂ ਨਾਲ ਲੱਗ ਰਹੀ ਸੀ ਅਤੇ ਲੇਖਕ ਇਸ ਨੂੰ ਮਹਿਸੂਸ ਕਰਦੇ ਸਨ। ਚੌਥੇ ਦਹਾਕੇ ਦੇ ਸ਼ੁਰੂ ਵਿਚ, ਪ੍ਰੀਤ-ਲੜੀ ਦੇ ਨਿਕਲਦੇ ਸਾਰ ਹੀ ਇਸਦਾ ਪੰਜਾਬੀ ਲੇਖਕਾਂ ਦਾ ਧੁਰਾ ਬਣ ਜਾਣਾ, ਇਸੇ ਗੱਲ ਦਾ ਸੂਚਕ ਸੀ ਕਿ ਲੇਖਕ ਅਤੇ ਬੁਧੀਜੀਵੀ ਅਚੇਤ ਜਾਂ ਸੁਚੇਤ ਕਿਸੇ ਪਲੇਟਫਾਰਮ ਦੀ ਢੰਡ ਵਿਚ ਸਨ, ਜਿਥੇ

ਉਹ ਮਿਲ ਕੇ ਬੈਠ ਸਕਣ, ਆਪਣੇ ਮਸਲੇ ਵਿਚਾਰ ਸਕਣ,ਸਮਾਜ ਵਿਚ ਵਧ ਰਹੇ ਘੁਟਣ ਦੇ ਮਾਹੌਲ ਨੂੰ ਖਤਮ ਕਰਨ ਦੇ ਉਪਰਾਲੇ ਸੋਚ ਸਕਣ।

ਇਸ ਤਰ੍ਹਾਂ ਦੇ ਕੌਮੀ ਹਾਲਾਤ ਦੇ ਪਿਛੋਕੜ ਵਿਚ ਕੌਮਾਂਤਰੀ ਪਿੜ ਵਿਚ ਵਾਪਰਦੀਆਂ ਘਟ-ਨਾਵਾਂ ਨੇ ਰਾਹ ਦਿਖਾਵੇ ਦਾ ਕੰਮ ਕੀਤਾ,ਜਦੋਂ ਫਾਸ਼ੀ ਹਮਲੇ ਦਾ ਅਤੇ ਸਾਹਮਣੇ ਦਿਸ ਰਹੀ ਜੰਗ ਦਾ ਮੁਕਾਬਲਾ ਕਰਨ ਲਈ ਯੂਰਪੀ ਮਹਾਂਦੀਪ ਦੇ ਲੇਖਕ ਇਕੱਠੇ ਹੋ ਗਏ। ਉਹਨਾਂ ਦਾ ਪਹਿਲਾ ਨਾਅਰਾ ਮਨੁੱਖੀ ਸਭਿਆਚਾਰ ਦੀ ਰਾਖੀ ਕਰਨਾ ਸੀ, ਜਿਸਨੂੰ ਨਸ਼ਟ ਕਰਨ ਦਾ ਖਤਰਾ ਫਾਸ਼ਿਜ਼ਮ ਖੜਾ ਕਰ ਰਿਹਾ ਸੀ। ਇਸ ਕੰਮ ਵਿਚ ਸਾਰੀ ਦੁਨੀਆਂ ਦੇ ਲੇਖਕਾਂ ਨੂੰ ਹੀ ਨਹੀਂ ਸਗੋਂ ਸਾਰੇ ਲੋਕਾਂ ਨੂੰ ਆਪਣੇ ਨਾਲ ਲੈਣਾ ਸੀ। ਸਾਮਰਾਜੀ ਅਤੇ ਬਸਤੀਵਾਦੀ ਲੁੱਟ ਦੇ ਖਿਲਾਫ ਲੋਕਾਂ ਵਿਚ ਜਾਗ੍ਰਿਤੀ ਲਿਆਉਣਾ, ਲੋਕਾਂ ਨੂੰ ਸਿੱਥਲਤਾ ਦੀ ਹਾਲਤ ਅਤੇ ਹਨ੍ਹੇਰੇ ਵਿਚੋਂ ਕੱਢ ਕੇ ਸਮਾਜਕ ਕਲਿਆਣ ਲਈ ਹਰਕਤ ਵਿਚ ਲਿਆਉਣਾ, ਉਹਨਾਂ ਦੀ ਤਰੱਕੀ ਨੂੰ ਜਕੜੀ ਬੈਠੀ ਹਰ ਅਵਸਥਾ ਦੇ ਖਿਲਾਫ ਘੋਲ ਕਰਨਾ, ਇਸ ਤਰ੍ਹਾਂ ਦੇ ਟੀਚੇ ਇਸ ਜਥੇਬੰਦੀ ਨੇ ਸਾਹਮਣੇ ਰੱਖੇ।

ਭਾਰਤ ਵਿਚ ਮੁਨਸ਼ੀ ਪ੍ਰੇਮ ਚੰਦ ਅਤੇ ਉਹਨਾਂ ਦੇ ਸਾਥੀਆਂ ਨੂੰ ਇੰਝ ਲੱਗਾ ਕਿ ਜਿਸ ਪਲੈਟ-ਫਾਰਮ ਦੀ ਢੂੰਡ ਵਿਚ ਉਹ ਸਨ, ਉਹ ਉਨ੍ਹਾਂ ਨੂੰ ਮਿਲ ਗਿਆ ਹੈ। ਹੁਣ ਲੋੜ ਸਾਹਿਤਕਾਰਾਂ ਨੂੰ ਅਤੇ ਸਾਹਿਤ ਪੜ੍ਹਨ ਵਾਲਿਆਂ ਨੂੰ ਇਸ ਪਲੈਟਫਾਰਮ ਉਤੇ ਇਕੱਠਿਆਂ ਕਰਨ ਦੀ ਹੈ।

ਭਾਰਤ ਦੇ ਪ੍ਰਗਤਿਵਾਦੀ ਲੇਖਕ ਸੰਘ ਨੇ ਆਪਣੀਆਂ ਹਾਲਤਾਂ ਅਨੁਸਾਰ ਇਸਦੇ ਟੀਚੇ ਮਿਥੇ ਜਿਸ ਵਿਚ ਇਹ ਕੁਝ ਸ਼ਾਮਿਲ ਸੀ : ਆਪਣੀਆਂ ਚੰਗੀਆਂ ਸਭਿਆਚਾਰਕ ਪਰੰਪਰਾਵਾਂ ਦੀ ਰਾਖੀ ਕਰਨਾ, ਹਰ ਉਸ ਚੀਜ਼ ਨੂੰ ਰੱਦ ਕਰਨਾ ਜਿਹੜੀ ਮਨੁੱਖ ਨੂੰ ਸਿੱਥਲ ਬਣਾਉਂਦੀ ਹੋਵੇ ਅਤੇ ਹਨੇਰ ਬਿਰਤੀ ਫੈਲਾਉਂਦੀ ਹੋਵੇ, ਸ਼ੋਸ਼ਣ ਦੇ ਵਿਰੁਧ ਲੜਾਈ ਕਰਨਾ, ਲਿਖਣ ਤੇ ਬੋਲਣ ਦੀ ਆਜ਼ਾਦੀ ਲਈ ਘੋਲ ਕਰਨਾ, ਆਮ ਜਨਤਾ ਨੂੰ ਆਪਣੇ ਨਾਲ ਲੈਣਾ। ਇਸੇ ਕਰਕੇ ਹੀ ਪ੍ਰਗਤਿਵਾਦ ਜਥੇਬੰਦਕਾਂ ਦੇ ਬੂਹੇ ਸਿਰਫ ਸਾਹਿਤਕਾਰਾਂ ਲਈ ਨਹੀਂ ਸਾਹਿਤ ਪ੍ਰੇਮੀਆਂ ਲਈ ਵੀ ਖੁਲ੍ਹੇ ਸਨ।

ਜੇ ਅਸੀਂ ਇਹਨਾਂ ਟੀਚਿਆਂ ਨੂੰ ਗਹੁ ਨਾਲ ਵਿਚਾਰੀਏ ਤਾਂ ਸਾਨੂੰ ਇਹਨਾਂ ਦੀਆਂ ਜੜ੍ਹਾਂ ਭਾਰਤ ਦੀ ਧਰਤੀ ਵਿਚ ਹੋਰ ਡੂੰਘੀਆਂ ਨਜ਼ਰ ਆਉਣਗੀਆਂ। ਉਨ੍ਹੀਵੀਂ ਸਦੀ ਵਿਚ ਬੰਗਾਲ ਤੋਂ ਰਾਜਾਰਾਮ ਮੋਹਣ ਰਾਏ ਦੀ ਅਗਵਾਈ ਵਿਚ ਸ਼ੁਰੂ ਹੋਈ ਅਤੇ ਮਗਰੋਂ ਸਭ ਸੂਬਿਆਂ ਵਿਚ ਫੈਲੀ ਪ੍ਰਬੁੱਧਤਾ ਦੀ ਲਹਿਰ ਵੀ ਕੁਝ ਇਸੇ ਤਰ੍ਹਾਂ ਦੇ ਨਿਸ਼ਾਨੇ ਰਖਦੀ ਸੀ : ਪੱਛਮ ਦੇ ਤਾਰਕਿਕ ਚਿੰਤਨ ਦਾ ਪ੍ਰਚਾਰ ਇਸ ਚਿੰਤਨ ਦੇ ਚਾਨਣ ਵਿਚ ਆਪਣੇ ਸਭਿਆਚਾਰਕ ਵਿਰਸੇ ਦਾ ਮੁੜ ਉਲੇਖ,ਸਾਮੰਤੀ ਹਨੇਰਬਿਰਤੀ ਦੇ ਵਿਰੁਧ ਲੜਾਈ ਅਤੇ ਇਹ ਸਾਰਾ ਕੁਝ ਆਪਣੀ ਭਾਸ਼ਾ ਵਿਚ, ਤਾਂ ਕਿ ਆਮ ਲੋਕਾਂ ਤਕ ਪਹੁੰਚਿਆ ਤੇ ਉਹਨਾਂ ਨੂੰ ਨਾਲ ਲਿਆ ਜਾਏ। ਇਸ ਲਹਿਰ ਦੀ ਸੀਮਾ ਇਹ ਸੀ ਕਿ ਇਹ ਮਜ਼ਹਬੀ ਚੌਖਟਿਆਂ ਵਿਚ ਹੀ ਵੱਧੀ ਫੁੱਲੀ। ਸਮਾਂ ਪਾ ਕੇ ਇਹੋ ਮਜ਼ਹਬੀ ਚੌਖਟੇ ਇਸ ਦੇ ਰਾਹ ਦੀ ਰੁਕਾਵਟ ਵੀ ਬਣ ਗਏ ਅਤੇ ਇਸ ਦੀਆਂ ਪ੍ਰਾਪਤੀਆਂ ਸਮੇਤ ਇਸਨੂੰ ਖਾ ਜਾਣ ਦਾ ਕਾਰਨ ਵੀ ਬਣੇ।

ਪ੍ਰਗਤਿਵਾਦੀ ਲਹਿਰ ਪ੍ਰਬੁੱਧਤਾ ਦੀ ਲਹਿਰ ਦੇ ਟੀਚਿਆਂ ਦਾ ਉਚੇਰੀ ਪੱਧਰ ਉਤੇ ਪ੍ਰਗਟਾਅ ਸੀ। ਇਸ ਨੇ ਮਜ਼ਹਬੀ ਚੌਖਟੇ ਨੂੰ ਰੱਦ ਕੀਤਾ। ਧਾਰਮਿਕ ਗਰੰਥ ਇਸ ਲਈ ਸਭਿਆਚਾਰ ਦਾ ਹਿੱਸਾ ਸਨ ਅਤੇ ਸਭਿਆਚਾਰ ਦੇ ਹਿੱਸੇ ਵਜੋਂ ਹੀ ਵਾਚਿਆ ਜਾਣਾ ਲੋੜਦੇ ਸਨ। ਸਾਮੰਤੀ ਹਨੇਰ ਬਿਰਤੀ ਦੇ ਨਾਲ ਇਸ ਨੇ ਮਹਾਜਨੀ ਸਭਿਅਤਾ ਦੇ ਵਿਰੁੱਧ ਵੀ ਨਾਅਰਾ ਲਾਇਆ ਅਤੇ ਜਿਵੇਂ ਪ੍ਰੇਮ ਚੰਦ ਨੇ ਮਹਾਜਨੀ

ਸਭਿਅਤਾ ਨੂੰ ਰੱਦ ਕੀਤਾ, ਉਸ ਤੋਂ ਸਪਸ਼ਟ ਸੀ ਕਿ ਪੱਛਮ ਵਲੋਂ ਆਉਂਦੀ ਹਰ ਚੀਜ਼ ਵੱਲ ਇਸ ਦਾ ਰਵੱਯਾ ਪ੍ਰਸ਼ੰਸਾਤਮਕ ਨਹੀਂ ਸੀ, ਸਗੋਂ ਆਲੋਚਨਾਤਮਕ ਸੀ ਅਤੇ ਸਭ ਤੋਂ ਵੱਡੀ ਗੱਲ ਲੇਖਕ ਨੇ ਲੋਕਾਂ ਨਾਲ ਅਟੁੱਟ ਸੰਬੰਧ ਕਾਇਮ ਕਰਨਾ ਸੀ, ਨਹੀਂ ਤਾਂ ਸਭ ਚੰਗੇ ਟੀਚੇ ਸ਼ੁੱਭ ਇੱਛਾ ਬਣ ਕੇ ਰਹਿ ਜਾਣ ਦਾ ਖਤਰਾ ਸੀ ।

ਸੋ, ਪ੍ਰਗਤਿਵਾਦੀ ਚੇਤਨਾ ਦੀਆਂ ਜੜ੍ਹਾਂ ਆਪਣੀ ਪਰੰਪਰਾ ਵਿਚ ਸਨ ।

ਹਰ ਪਰੰਪਰਾ ਦਾ ਪਤਨ ਆਪਣੀ ਥਾਂ ਕਿਸੇ ਨਵੀਂ ਅਤੇ ਉਚੇਰੀ ਪਰੰਪਰਾ ਨੂੰ ਜਨਮ ਦੇ ਕੇ ਹੀ ਹੁੰਦਾ ਹੈ। ਇਹ ਓਦੋਂ ਵਾਪਰਦਾ ਹੈ ਜਦੋਂ ਪਿਛਲੀ ਪਰੰਪਰਾ ਆਪਣੀਆਂ ਸਾਰੀਆਂ ਸੰਭਾਵਨਾਵਾਂ ਖਤਮ ਕਰ ਚੁੱਕੀ ਹੋਵੇ, ਇਸਦੇ ਆਦਰਸ਼ ਆਪਣੀ ਸਰਥਿਕਤਾ ਗੁਆ ਚੁੱਕੇ ਹੋਣ। ਇਸਦੀ ਥਾਂ ਕੋਈ ਹੋਰ ਪਰੰਪਰਾ ਜਨਮ ਲੈ ਚੁਕੀ ਹੋਵੇ ਜਿਸਨੂੰ ਸਮੇਂ ਦਾ ਭਰਪੂਰ ਸਮਰਥਨ ਪ੍ਰਾਪਤ ਹੋਵੇ ਜਿਸ ਸੂਰਤ ਵਿਚ ਪਿਛਲੀ ਪਰੰਪਰਾ ਸਮਾਜ ਨੂੰ ਅੱਗੇ ਲਿਜਾਣ ਦੀ ਥਾਂ ਇਸਦੀ ਪ੍ਰਗਤੀ ਦੇ ਰਾਹ ਵਿਚ ਰੁਕਾ-ਵਟ ਬਣ ਜਾਂਦੀ ਹੈ। ਸਾਡੀ ਅਜੇ ਇਹ ਅਵਸਥਾ ਨਹੀਂ ਲਗਦੀ। ਪ੍ਰਗਤਿਵਾਦੀ ਆਦਰਸ਼, ਜਿਨ੍ਹਾਂ ਦਾ ਉਪਰ ਜ਼ਿਕਰ ਕੀਤਾ ਗਿਆ ਹੈ, ਅਜੇ ਵੀ ਸਾਰਥਿਕਤਾ ਰਖਦੇ ਹਨ। ਇਹਨਾਂ ਨੂੰ ਅਜੇ ਪ੍ਰਾਪਤ ਨਹੀਂ ਕਰ ਲਿਆ ਗਿਆ ।

ਇਸਦਾ ਇਹ ਮਤਲਬ ਬਿਲਕੁਲ ਨਹੀਂ ਕਿ ਅਸੀਂ ਹੁਣ ਐਸੇ ਆਦਰਸ਼ਾਂ ਤੋਂ ਜਾਣੂ ਨਹੀਂ ਜਿਨ੍ਹਾਂ ਨੂੰ ਇਤਿਹਾਸਕ ਤੌਰ ਉਤੇ ਪ੍ਰਗਤਿਵਾਦੀ ਆਦਰਸ਼ਾਂ ਤੋਂ ਉੱਚਾ ਸਮਝਿਆ ਜਾ ਸਕਦਾ ਹੋਵੇ । ਪਰ ਉਹਨਾਂ ਅਦਰਸ਼ਾਂ ਨੂੰ ਨੇਪਰੇ ਚੜ੍ਹਾਉਣ ਲਈ ਅਸੀਂ ਅਜੇ ਹਾਲਾਤ ਨਹੀਂ ਸਿਰਜੇ। ਅੱਜ ਦੀਆਂ ਹਾਲਤਾਂ ਵਿਚ ਵੀ ਅਜੇ ਇਹ ਖੱਬੀਆਂ ਤਾਕਤਾਂ ਦੀ ਬਹੁਤ ਵੱਡੀ ਜਿੱਤ ਹੋਵੇਗੀ ਜੇ ਅਸੀਂ ਵਧ ਤੋਂ ਵਧ ਵਿਸ਼ਾਲ ਤਬਕਿਆਂ ਨੂੰ ਪ੍ਰਗਤਿਵਾਦੀ ਆਦਰਸ਼ਾਂ ਦੇ ਦੁਆਲੇ ਜੋੜ ਸਕੀਏ ।

ਇਹ ਗੱਲ ਸਾਨੂੰ ਦੂਜੇ ਨੁਕਤੇ ਵੱਲ ਲੈ ਆਉਂਦੀ ਹੈ, ਜਿਸ ਬਾਰੇ ਪ੍ਰਗਤਿਵਾਦ ਦੇ ਸੰਬੰਧ ਵਿਚ ਸਪਸ਼ਟਤਾ ਜ਼ਰੂਰੀ ਹੈ ।

ਪ੍ਰਗਤਿਵਾਦ ਦਾ ਕੌਮਾਂਤਰੀ ਰੂਪ ਵੀ ਅਤੇ ਕੌਮੀ ਰੂਪ ਵੀ ਸਾਂਝੇ ਮੋਰਚੇ ਦੇ ਦਾਅਪੇਚਾਂ ਵਿਚੋਂ ਨਿਕਲਿਆ ਸੀ, ਜਿਸਦਾ ਅਰਥ ਸੀ ਸਾਂਝੇ ਆਦਰਸ਼ਾਂ ਲਈ ਵੱਧ ਤੋਂ ਵਧ ਵਿਸ਼ਾਲ ਤਬਕਿਆਂ ਨੂੰ ਲਾਮਬੰਦ ਕਰਨਾ। ਪ੍ਰਗਤਿਵਾਦੀ ਲੇਖਕ ਸੰਘ ਕਿਸੇ ਇਕ ਪਾਰਟੀ ਦੀ ਜਥੇਬੰਦੀ ਨਹੀਂ ਸੀ । ਇਸ ਜਥੇਬੰਦੀ ਦਾ ਆਪਣਾ ਮੈਨੀਫੈਸਟੋ ਸੀ ਅਤੇ ਇਹ ਆਪਣੇ ਮੈਨੀਫੈਸਟੋ ਵਿਚਲੇ ਆਦਰਸ਼ਾਂ ਲਈ ਵਧ ਤੋਂ ਵਧ ਸਾਹਿਤਕਾਰਾਂ ਨੂੰ ਅਤੇ ਸਾਹਿਤ-ਪ੍ਰੇਮੀਆਂ ਨੂੰ ਲਾਮਬੰਦ ਕਰਦੀ ਸੀ ।

ਇਹ ਗੱਲ ਸਾਡਾ ਧਿਆਨ ਉਸ ਵੱਡੀ ਗ਼ਲਤੀ ਵੱਲ ਦੁਆਉਂਦੀ ਹੈ ਜਿਹੜੀ ਅਸੀਂ ਹੁਣ ਤੱਕ ਕਰਦੇ ਰਹੇ ਹਾਂ ਅਤੇ ਕਰ ਰਹੇ ਹਾਂ । ਪ੍ਰਗਤਿਵਾਦ ਦਾ ਮਤਲਬ ਮਾਰਕਸਵਾਦੀ ਨਹੀਂ, ਨਾ ਹੀ ਪ੍ਰਗਤਿਵਾਦੀ ਹੋਣ ਦਾ ਮਤਲਬ ਕਮਿਊਨਿਸਟ ਹੋਣਾ ਹੈ । ਹਰ ਮਾਰ-ਕਸਵਾਦੀ ਅਤੇ ਕਮਿਊਨਿਸਟ ਪ੍ਰਗਤਿਵਾਦੀ ਹੁੰਦਾ ਹੈ, ਪਰ ਇਹ ਕੋਈ ਜ਼ਰੂਰੀ ਨਹੀਂ ਕਿ ਹਰ ਪ੍ਰਗਤਿਵਾਦੀ ਨਾਲ ਹੀ ਮਾਰਕਸਵਾਦੀ ਅਤੇ ਕਮਿਊਨਿਸਟ ਵੀ ਹੋਵੇ । ਪ੍ਰਗਤਿਵਾਦ ਦੇ ਟੀਚਿਆਂ ਅਤੇ ਆਦਰਸ਼ਾਂ ਬਾਰੇ ਸਪਸ਼ਟਤਾ ਦੀ ਅਣਹੋਂਦ, ਜਾਂ ਆਪਣੇ ਜੋਸ਼ ਵਿਚ ਐਸੇ ਟੀਚੇ ਅਤੇ ਆਦਰਸ਼ ਪ੍ਰਗਤਿਵਾਦ ਦੇ ਨਾਂਅ ਲਾ ਦੇਣਾ ਜਿਹੜਾ ਅਸਲ ਵਿਚ ਇਸਦੇ ਨਹੀਂ; ਇਸ ਲਹਿਰ ਵਿਚਲੀ ਖੜੋਤ ਦਾ ਮੁਖ ਕਾਰਨ ਬਣੇ। ਸਾਨੂੰ ਪਤਾ ਹੈ ਕਿ ਪ੍ਰਗਤਿਵਾਦ ਨੂੰ ਅਵਿਕਸਿਤ ਦੇਸਾਂ ਦਾ ਸਮਾਜਵਾਦੀ ਯਥਾ-

ਰਸਵਾਦ ਦਸਿਆ ਜਾਂਦਾ ਰਿਹਾ ਹੈ । ਪ੍ਰਗਤਿਵਾਦ ਨੂੰ ਮਾਰਕਸਵਾਦ ਹੀ ਦਸਿਆ ਜਾਂਦਾ ਹੈ । ਪ੍ਰਗਤਿ-ਵਾਦ ਦੇ ਪਲੈਟਫਾਰਮ ਤੋਂ ਉਹ ਲੜਾਈ ਲੜੀ ਜਾਂਦੀ ਰਹੀ ਹੈ, ਜਿਹੜੀ ਇਸ ਦੀ ਆਪਣੀ ਨਹੀਂ ਹੈ । ਇਸਦਾ ਮਾਰਕਸਵਾਦ ਨੂੰ ਕੋਈ ਲਾਭ ਨਹੀਂ ਹੋਇਆ, ਪ੍ਰਗਤਿਵਾਦ ਨੂੰ ਹਾਨੀ ਜ਼ਰੂਰ ਹੋਈ ਹੈ ।

ਇਸੇ ਗ਼ਲਤ ਪਹੁੰਚ ਦਾ ਸਿੱਟਾ ਉਹ ਉਪਭਾਵਕਤਾ ਅਤੇ ਸਰਲੀਕਰਨ ਸੀ, ਜਿਸ ਵਿਚ ਉਸ ਸਮੇਂ ਦਾ ਸਾਹਿਤ ਭਰਪੂਰ ਰਿਹਾ ਹੈ । ਸਰਲੀਕਰਨ ਦਾ ਸਿੱਟਾ ਰਚਣੇਈ ਸਾਹਿਤ ਵਿਚ ਕਲਾਹੀਣਤਾ ਵਿਚ ਨਿਕਲਦਾ ਹੈ, ਜਦਕਿ ਸਿੱਧਾਂਤਕ ਸਾਹਿਤ ਅਤੇ ਆਲੋਚਨਾ ਵਿਚ ਇਸਦਾ ਮਤਲਬ ਨਿਰਮੂਲ ਆਰੋਪਣ ਅਤੇ ਪੇਤਲੀਆਂ ਬੁਨਿਆਦਾਂ ਉਤੇ ਭਰਪੂਰ ਸ਼ਲਾਘਾ ਹੁੰਦਾ ਹੈ । ਉਪਭਾਵਕਤਾ ਅਤੇ ਸਰਲੀ-ਕਰਨ ਕਦੀ ਵੀ ਚਾਨਣ ਦਾ ਕੰਮ ਨਹੀਂ ਕਰਦੇ, ਸਗੋਂ ਬੁੱਧੀ ਨੂੰ ਜਕੜਦੇ ਹਨ, ਇਸਦੇ ਵਿਕਾਸ ਨੂੰ ਅਸੰਭਵ ਬਣਾਉਂਦੇ ਹਨ । ਇਹ ਸਾਨੂੰ ਯਥਾਰਥ ਦੇ ਸਵਾਮੀ ਨਹੀਂ ਬਣਾਉਂਦੇ ਸਗੋਂ ਯਥਾਰਥ ਦੇ ਗੁਲਾਮ ਬਣਾਉਣ ਵੱਲ ਲੈ ਜਾਂਦੇ ਹਨ ।

ਜ਼ਿੰਦਗੀ ਖੁਦ ਸਰਲੀਕਰਨ ਨੂੰ ਬਰਦਾਸ਼ਤ ਨਹੀਂ ਕਰਦੀ । ਇਸ ਵਿਚ ਨਾ ਨਿਰੋਲ ਦੇਵਤੇ ਹਨ, ਨਾ ਦੈਂਤ । ਇਸ ਵਿਚ ਹਰ ਚੀਜ਼ ਦੇ ਸੌ ਸੌ ਪੱਖ ਹੁੰਦੇ ਹਨ ਅਤੇ ਹਰ ਪੱਖ ਜ਼ਿੰਦਗੀ ਵਿਚ ਆਪਣੀ ਆਪਣੀ ਚੰਗੀ ਮਾੜੀ ਭੂਮਿਕਾ ਨਿਭਾਹ ਰਿਹਾ ਹੁੰਦਾ ਹੈ । ਇਸ ਭੂਮਿਕਾ ਨੂੰ ਸਰਬੰਗੀ ਤੌਰ ਉਤੇ ਪੇਸ਼ ਕਰਦੇ ਬਿੰਬ ਹੀ ਸਾਹਿਤ ਵਿਚ ਜਾਨ ਭਰਦੇ ਹਨ, ਸਾਡੀ ਸੂਝ ਵਿਚ ਵਾਧਾ ਕਰਦੇ ਹਨ, ਜ਼ਿੰਦਗੀ ਦੀ ਤੋਰ ਬਾਰੇ ਸਾਨੂੰ ਗਿਆਨ ਦੁਆਉਂਦੇ ਹਨ, ਸਾਡੀ ਚੇਤਨਾ ਨੂੰ ਉਚੇਰੀ ਪੱਧਰ ਉਤੇ ਲਿਜਾਂਦੇ ਹਨ । ਯਥਾਰਥ ਦੀ ਇਸਤਰ੍ਹਾਂ ਦੀ ਸਰਬੰਗੀ ਪੇਸ਼ਕਾਰੀ ਸਾਹਿਤ ਨੂੰ ਸਮੇਂ ਦੀਆਂ ਸੀਮਾਂ ਤੋਂ ਉਤਾਂਹ ਚੁੱਕਦੀ ਹੈ । ਇਸਤਰ੍ਹਾਂ ਦੀ ਪੇਸ਼ਕਾਰੀ ਕਿਸੇ ਵੀ ਸੁਹਿਰਦ ਸਾਹਿਤਕਾਰ ਦਾ ਟੀਚਾ ਅਤੇ ਸੁਹਿਰਦ ਆਲੋਚਨਾ ਦੀ ਮੰਗ ਹੁੰਦੀ ਹੈ ।

ਸਾਡੀ ਗਲਪ ਵਿਚ ਵੀ ਅਤੇ ਸਾਹਿਤ-ਚਿੰਤਨ ਵਿਚ ਵੀ ਹੁਣ ਇਸ ਤਰ੍ਹਾਂ ਦਾ ਸਰਲੀਕਰਨ ਘਟਿਆ ਹੈ । ਇਹ ਇਕ ਚੰਗੀ ਅਲਾਮਤ ਹੈ, ਜਿਸਤੋਂ ਆਸ ਕੀਤੀ ਜਾਣੀ ਚਾਹੀਦੀ ਹੈ ਕਿ ਇਹ ਮੁੜ-ਸਰਗਰਮ ਹੋਈ ਪ੍ਰਗਤਿਵਾਦੀ ਧਾਰਾ ਨੂੰ ਪੁਰਾਣੀ ਰਟ ਵਿਚ ਪੈਣ ਤੋਂ ਰੋਕੇਗੀ । ਸਰਲੀਕਰਨ ਘਟਣ ਦਾ ਇਕ ਕਾਰਨ ਇਹੋ ਹੈ ਕਿ ਕੌਮੀ ਪੱਧਰ ਉਤੇ ਵੀ ਅਤੇ ਕੌਮਾਂਤਰੀ ਪੱਧਰ ਉਤੇ ਵੀ ਪਿਛਲੇ ਦੋ ਦਹਾਕਿਆਂ ਵਿਚ ਵਾਪਰੀਆਂ ਘਟਨਾਵਾਂ ਸਾਡੇ ਸਰਲੀਕਰਨ ਦੀ ਪਕੜ ਵਿਚ ਨਹੀਂ ਆਈਆਂ । ਸਾਨੂੰ ਇਹਨਾਂ ਦੀ ਜਟਿਲਤਾ ਦਾ ਅਹਿਸਾਸ ਹੋ ਗਿਆ ਹੈ । ਇਹ ਅਹਿਸਾਸ ਆਪਣੇ ਆਪ ਵਿਚ ਇਸ ਗੱਲ ਦਾ ਸੂਚਕ ਨਹੀਂ ਕਿ ਅਸੀਂ ਇਸ ਜਟਿਲਤਾ ਨੂੰ ਸਮਝਣ ਲੱਗ ਗਏ ਹਾਂ, ਪਰ ਇਹ ਅਹਿ-ਸਾਸ ਇਸ ਪਾਸੇ ਵੱਲ ਇਕ ਮਹੱਤਵਪੂਰਨ ਕਦਮ ਹੈ । ਜਿਥੇ ਕਿਤੇ ਵੀ ਇਹ ਸਰਲੀਕਰਨ ਪਾਇਆ ਜਾਂਦਾ ਹੈ, ਹਾਸੋਹੀਣਾ ਲਗਦਾ ਹੈ, ਜਾਂ ਬੋਹੜੇ ਜਿਹੇ ਯਤਨ ਨਾਲ ਇਸ ਤਰ੍ਹਾਂ ਲੱਗਣ ਲੱਗ ਪੈਂਦਾ ਹੈ।

ਕੌਮਾਂਤਰੀ ਪੱਧਰ ਉਤੇ ਭੂਤਪੂਰਵ ਬਸਤੀਵਾਦੀ ਦੇਸਾਂ ਵਲੋਂ ਆਪਣੇ ਸੰਚਾਰ ਸਾਧਨਾਂ ਅਤੇ ਦੂਜੇ ਆਰਥਿਕ ਅਤੇ ਰਾਜਸੀ ਯਤਨਾਂ ਰਾਹੀਂ ਨਵ-ਆਜ਼ਾਦ ਲੋਕਾਂ ਦੇ ਸਭਿਆਚਾਰਾਂ ਉਤੇ ਹਮਲਾ ਅਤੇ ਇਹਨਾਂ ਨੂੰ ਵਿਗਾੜਨ ਦੇ ਯਤਨ ਨਵ-ਆਜ਼ਾਦ ਹੋਏ ਲੋਕਾਂ ਵਿਚ ਇਸ ਚੇਤਨਾ ਨੂੰ ਜ਼ੋਰ ਦੇ ਰਹੇ ਹਨ ਕਿ ਉਹ ਆਪਣੇ ਸਭਿਆਚਾਰਾਂ ਦੀ ਰਾਖੀ ਕਰਨ, ਇਹਨਾਂ ਵਿਚ ਪਾਏ ਜਾ ਰਹੇ ਵਿਗਾੜਾਂ ਤੋਂ ਸੁਚੇਤ ਹੋਣ, ਇਸ ਪੱਖੋਂ ਮਨੁੱਖੀ ਪਰਿਵਾਰ ਵਿਚ ਹਮ-ਖਿਆਲਾਂ ਦੇ ਯਤਨਾਂ ਨੂੰ ਸਾਂਝੇ ਕਰਨ ।

ਕੌਮੀ ਪੱਧਰ ਉਤੇ ਅਸੀਂ ਪ੍ਰਯੋਗਵਾਦੀ, ਨਵੀਨਤਾਵਾਦੀ, ਸੰਰਚਨਾਵਾਦੀ ਖੇਡਾਂ ਖੇਡ ਕੇ ਦੇਖ

ਲਈਆਂ ਹਨ। ਇਹ ਸਾਡੀ ਦ੍ਰਿਸ਼ਟੀ ਦਾ ਸਥਾਈ ਅੰਸ਼ ਨਹੀਂ ਬਣ ਸਕੀਆਂ। ਜ਼ਿੰਦਗੀ ਦੀਆਂ ਚੰਗੀਆਂ ਕੀਮਤਾਂ ਦਾ ਪ੍ਰਚਾਰ ਅਤੇ ਰਾਖੀ ਇਹਨਾਂ ਰੁਝਾਨਾਂ ਦਾ ਕੋਈ ਲੱਛਣ ਨਹੀਂ। ਅਸੀਂ ਬੋਰ ਹੋਏ ਕਦੀ ਚਿੱਕੜ ਨਾਲ ਖੇਡਣ ਨੂੰ ਵੀ ਸ਼ਾਇਦ ਬੋਰੀਅਤ ਭੰਨਣ ਦਾ ਰਾਹ ਸਮਝ ਲਈਏ, ਬੱਚਾ ਖਿਡੌਣੇ ਨਾਲ ਖੇਡ ਵੀ ਸਕਦਾ ਹੈ, ਇਸ ਨੂੰ ਭੰਨਣ ਨੂੰ ਵੀ ਖੇਡ ਸਮਝ ਸਕਦਾ ਹੈ, ਪਰ ਇਹ ਸਥਾਈ ਅਵਸਥਾਵਾਂ ਨਹੀਂ ਹੁੰਦੀਆਂ। ਹੁਣ ਫਿਰ ਜ਼ਿੰਦਗੀ ਵੱਲ ਸਿਹਤਮੰਦ ਪਹੁੰਚ ਅਪਣਾਉਣ ਉਤੇ ਜ਼ੋਰ ਵਧ ਰਿਹਾ ਹੈ।

ਲੋੜ ਇਸ ਗੱਲ ਦੀ ਹੈ ਕਿ ਅਸੀਂ ਮੁੜ ਪ੍ਰਗਤਿਵਾਦੀ ਲਹਿਰ ਦੇ ਆਦਰਸ਼ਾਂ ਵੱਲ ਮੁੜੀਏ, ਉਹਨਾਂ ਦੀ ਸਮੇਂ ਅਨੁਕੂਲਤਾ ਨੂੰ ਸਮਝੀਏ, ਅਤੇ ਐਸੀਆਂ ਗ਼ਲਤੀਆਂ ਤੋਂ ਪਰਹੇਜ਼ ਕਰੀਏ ਜਿਨ੍ਹਾਂ ਤੋਂ ਅਸੀਂ ਪਹਿਲਾਂ ਬਚ ਨਹੀਂ ਸਾਂ ਸਕੇ। ਇਹ ਆਦਰਸ਼ ਅੱਜ ਵੀ ਉਹੀ ਹਨ ; ਸਭਿਆਚਾਰਕ ਵਿਰਸੇ ਦੀ ਸੰਭਾਲ ਅਤੇ ਪ੍ਰਫੁੱਲਤਾ, ਬੋਲਣ ਲਿਖਣ ਉਤੇ ਕਿਸੇ ਵੀ ਪਾਬੰਦੀ ਦੇ ਖਿਲਾਫ਼ ਤੁਰਤ ਆਵਾਜ਼ ਉਠਾਉਣਾ, ਹਰ ਤਰ੍ਹਾਂ ਦੀ ਹਨੇਰ ਬਿਰਤੀ ਫੈਲਾਉਣ ਦੇ ਖਿਲਾਫ ਘੋਲ ਵਿਚ ਵਧ ਤੋਂ ਵਧ ਗਿਣਤੀ ਵਿਚ ਲੋਕਾਂ ਨੂੰ ਸ਼ਾਮਲ ਕਰਨਾ, ਸਾਹਿਤ ਅਤੇ ਸਭਿਆਚਾਰ ਨੂੰ ਆਮ ਲੋਕਾਂ ਤੱਕ ਪੁਚਾਉਣ ਦਾ ਯਤਨ ਕਰਨਾ।

ਮੈਂ ਇਥੇ ਜਾਣ-ਬੁੱਝ ਕੇ ਆਦਰਸ਼ਾਂ ਨੂੰ ਘੋਲ ਦਾ ਆਧਾਰ ਬਣਾ ਰਿਹਾ ਹਾਂ, ਨਾ ਕਿ ਕਿਸੇ ਸਾਂਝੇ ਦੁਸ਼ਮਨ ਦੀ ਪਛਾਣ ਨੂੰ, ਕਿਉਂਕਿ ਦੁਸ਼ਮਣ ਲੱਭਣ ਦੀ ਗੱਲ ਸਾਡੇ ਵੱਡੇ ਵੱਡੇ ਬੁਧੀਮਾਨਾਂ ਨੂੰ ਗ਼ਲਤ ਸਿੱਟੇ ਕੱਢਣ ਵੱਲ ਲਿਜਾਂਦੀ ਰਹੀ ਹੈ। ਉਪਰੋਕਤ ਆਦਰਸ਼ਾਂ ਲਈ ਘੋਲ ਦੀ ਵਿਰੋਧਤਾ ਕਰਨ ਵਾਲਾ ਹਰ ਕੋਈ ਸਾਡਾ ਦੁਸ਼ਮਣ ਹੈ, ਜਦ ਕਿ ਹਰ ਉਹ ਵਿਅਕਤੀ ਸਾਡਾ ਦੋਸਤ ਹੈ ਜਿਹੜਾ ਇਸ ਵਿਚ ਸਾਡੇ ਨਾਲ ਤੁਰਨ ਨੂੰ ਤਿਆਰ ਹੈ, ਭਾਵੇਂ ਦੋ ਕਦਮ ਹੀ ਸਹੀ।

ਪੰਜਾਬ ਵਿਚ ਕੇਂਦਰੀ ਲੇਖਕ ਸਭਾ ਅਤੇ ਇਪਟਾ ਉਪਰੋਕਤ ਆਦਰਸ਼ਾਂ ਨੂੰ ਲੈ ਕੇ ਨਿੱਤਰੀਆਂ ਸਨ। ਕੇਂਦਰੀ ਲੇਖਕ ਸਭਾ ਨੂੰ ਇਕ ਵਾਰੀ ਫਿਰ ਇਹਨਾਂ ਉਤੇ ਜ਼ੋਰ ਦੇਣਾ ਅਤੇ ਚੇਤਨ ਤੌਰ ਉਤੇ ਇਹਨਾਂ ਆਦਰਸ਼ਾਂ ਲਈ ਕੰਮ ਕਰਨਾ ਚਾਹੀਦਾ ਹੈ। ਇਹੀ ਸਭਾ ਸਭਿਆਚਾਰ ਦੇ ਬਾਕੀ ਖੇਤਰਾਂ ਤੱਕ ਵੀ ਪਸਾਰ ਕਰ ਸਕਦੀ ਹੈ, ਜਾਂ ਸਭਿਆਚਾਰ ਦੇ ਦੂਜੇ ਖੇਤਰਾਂ ਲਈ ਸਵੈਧੀਨ ਜਥੇਬੰਦੀਆਂ ਬਣ ਸਕਦੀਆਂ ਹਨ, ਜਿਹੜੀਆਂ ਆਪਣੇ ਆਪਣੇ ਖੇਤਰ ਵਿਚ ਉਪਰੋਕਤ ਆਦਰਸ਼ਾਂ ਲਈ ਅੰਦੋਲਨ ਚਲਾਉਣ।



[ਰੀਡਰ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ,ਅੰਮ੍ਰਿਤਸਰ]

## ਬਲਜੀਤ ਪੰਨੂੰ : ਜੀਵਨ ਤੇ ਯਾਦਾਂ

ਬਲਜੀਤ ਪੰਨੂੰ ਦੀ ਯਾਦ ਵਿਚ ਉਪਰੋਕਤ ਨਾਂ ਦੀ ਪੁਸਤਕ ਤਿਆਰ ਕੀਤੀ ਜਾ ਰਹੀ ਹੈ, ਜਿਸ ਵਿਚ ਉਸ ਦੇ ਜੀਵਨ ਨਾਲ ਸੰਬੰਧਿਤ ਲੇਖ, ਚੋਣਵੀਆਂ ਸ਼ਰਧਾਂਜਲੀਆਂ ਤੇ ਅੰਤ ਵਿਚ ਉਸ ਦੀਆਂ ਚੋਣਵੀਆਂ ਰਚਨਾਵਾਂ ਆਦਿ ਸ਼ਾਮਲ ਕੀਤੀਆਂ ਜਾਣੀਆਂ ਹਨ। ਬਲਜੀਤ ਨੂੰ ਜਾਣਨ ਤੇ ਪਿਆਰ ਕਰਨ ਵਾਲੇ ਉਸ ਦੀਆਂ ਯਾਦਾਂ ਜਾਂ ਯਾਦਗਾਰੀ ਫੋਟੋ, ਜੇ ਉਨ੍ਹਾਂ ਕੋਲ ਹੋਣ, ਹੇਠ ਲਿਖੇ ਪਤੇ ਉਤੇ ਭੇਜਣ ਦੀ ਕਿਰਪਾ ਕਰਨ :

ਸੰਤੋਖ ਸਿੰਘ ਧੀਰ
ਪਿੰਡ ਡਡਹੇੜੀ, ਡਾ: ਮੰਡੀ ਗੋਬਿੰਦਗੜ੍ਹ-147301 (ਜ਼ਿਲਾ ਲੁਧਿਆਣਾ)

## ਚਿੜੀ/ਤਰਸੇਮ ਗੁਜਰਾਲ

ਹੁਣ ਜਦੋਂ ਕਿ ਅਸਮਾਨ ਦਾ ਨੀਲਾਪਨ ਬੇਮੌਤ ਮਰ ਗਿਆ ਹੈ
ਜਦੋਂ ਕਿ ਹਵਾਵਾਂ 'ਚ ਅੱਥਰੂ ਗੈਸ ਦਾ ਧੂੰਆਂ ਹੈ
ਕਿ ਆਜ਼ਾਦੀ ਦਾ ਪਰਚਮ ਸਿਰ 'ਤੇ ਲਹਿਰਾਂਦਾ ਦੇਖ ਕੇ ਵੀ
ਆਜ਼ਾਦੀ ਇਕ ਸੁਪਨਾ ਜਾਂ ਵਹਿਮ ਜਾਪਦੀ ਹੈ
ਚਿੜੀ ਆਪਣੀ ਮਜਬੂਰ ਉਡਾਨ ਵੇਖਦੀ ਹੈ
ਕੁਝ ਖਾਸ ਨਾ ਕਰ ਸਕੇਗੀ ਉਹ, ਕਿਤੇ ਦੂਰ ਤੱਕ ਨਹੀਂ ਉੱਡੇਗੀ
ਐਵੇਂ ਹੀ ਸੁੱਟ ਲਏਗੀ ਚਾਰ ਅੱਖਰ ਢਿੱਡ 'ਚ
ਤੇ ਫੇਰ ਲਾਗੂ ਕਰਦੀ ਰਹੇਗੀ ਆਪਣੇ ਆਪ 'ਤੇ
ਸਰਦ ਸਮਾਜਕ ਰਿਸ਼ਤੇ ਦੀ ਇਕ ਪਹਿਰੇਦਾਰੀ

ਸੁਪਨੇ ਦੇ ਸ਼ਹਿਰ ਨੂੰ ਚਿੜੀ ਬਲਦਿਆਂ ਵੇਖਦੀ ਹੈ
ਪਿਉ ਦੀਆਂ ਅੱਖਾਂ 'ਚ ਚਿੜੀ ਦੇ ਮਹਿੰਦੀ ਰੰਗੇ ਹੱਥਾਂ 'ਦਾ ਸੁਪਨਾ
ਭਰਾ ਦੀਆਂ ਅੱਖਾਂ 'ਚ ਬੇਕਾਰੀ ਦੀ ਚਾਰ ਦੀਵਾਰੀ, ਤੇ
ਸਭ ਕੁਝ ਬਦਲ ਸੁੱਟਣ ਦੇ ਸੁਪਨੇ ਦੀ ਛੱਤ
ਤੇ ਉਹਦੀ ਆਪਣੀਆਂ ਅੱਖਾਂ 'ਚ ਬਲਦੇ ਸ਼ਹਿਰਾਂ ਦਾ ਧੂੰਆਂ
ਚਿੜੀ ਜੋ ਦੇਂਦੀ ਰਹਿੰਦੀ ਹੈ ਧੂੰਆਂ ਗਿੱਲੀ ਲਕੜੀ ਦੇ ਬਾਲਣ ਵਾਂਗ
ਕੰਧਾਂ 'ਤੇ ਆਪਣੀ ਕਾਲਖ ਦੇ ਨਿਸ਼ਾਨ ਨਹੀਂ ਚਾਹੁੰਦੀ, ਨਹੀਂ ਚਾਹੁੰਦੀ
ਸ਼ਿਕਾਰੀ ਆਪਣੇ ਜਾਲ ਨੂੰ ਆਦਮੀ ਦਾ ਪ੍ਰਛਾਵਾਂ ਬਣਾ ਦੇਵੇ
ਤੇ ਲੋਕਾਂ ਦਾ ਕੱਦ ਮਹਿਜ਼ ਉਹਦੇ ਤਾਣੇ-ਬਾਣੇ 'ਚ ਫਸ ਕੇ ਨਾ ਰਹਿ ਜਾਏ

ਚਿੜੀ ਅੱਜ ਕਲ੍ਹ ਪਿੰਜਰੇ 'ਚ ਨਹੀਂ ਰਹਿੰਦੀ
ਪਿੰਜਰੇ ਦੀ ਹੁਣ ਜ਼ਰੂਰਤ ਵੀ ਨਹੀਂ
ਕਿ ਪਿੰਜਰੇ ਦੇ ਬਾਹਰ ਸਾਰੀ ਦੁਨੀਆਂ ਖੁਦ ਪਿੰਜਰੇ 'ਚ ਤਬਦੀਲ ਹੋ ਗਈ ਹੈ
ਰਾਸ਼ਨ ਤੋਂ ਰਿਸ਼ਤਿਆਂ ਤੀਕ, ਬਾਜ਼ਾਰ ਤੋਂ ਬਾਗਪਤ ਤੀਕ, ਸਵੇਰ ਤੋਂ ਸੋਨਾਗਾਚੀ ਤੀਕ
ਚਿੜੀ ਦੀ ਗੱਲ ਸਿਰਫ ਦਰਖੱਤ ਸੁਣਦੇ ਹਨ ਤੇ ਸੁਣਕੇ ਸਿਰ ਪਟਕਦੇ ਹਨ
ਦਰੱਖਤ ਸੁਣਾਂਦੇ ਹਨ ਚਿੜੀ ਨੂੰ ਇਕ ਕਹਾਣੀ
ਜਦੋਂ ਕਬੂਤਰ ਜਾਲ ਲੈ ਕੇ ਉੱਡ ਗਏ ਸਨ

ਚਿੜੀ ਹਵਾਵਾਂ ਬਾਰੇ ਸੋਚਦੀ ਹੈ
ਖੰਭਾਂ ਬਾਰੇ ਸੋਚਦੀ ਹੈ—ਚੰਗੇ ਦਿਨਾਂ ਬਾਰੇ ਸੋਚਦੀ ਹੈ।



(ਡਬਲਿਊ. ਜੀ. 42-ਬੀ, ਇਸਲਾਮਗੰਜ, ਜਲੰਧਰ)

## ਇਤਿਹਾਸ ਤੋਂ ਪ੍ਰੇਰਨਾ ਕਿੰਨੀ ਕੁ/ਹਰਭਜਨ ਹਲਵਾਰਵੀ

ਉਂਜ ਤਾਂ ਮਨੁੱਖੀ ਸਭਿਅਤਾ ਦੇ ਉਥਾਨ ਤੋਂ ਹੀ ਮਨੁੱਖ ਆਪਣੀ ਹੋਂਦ ਦੇ ਮੂਲ ਤੇ ਅੰਤਿਮ ਹੋਣੀ ਦੇ ਭੇਤਾਂ ਨੂੰ ਜਾਨਣ ਬਾਰੇ ਇੱਛਕ, ਸੋਚਵਾਨ ਤੇ ਯਤਨਸ਼ੀਲ ਰਿਹਾ ਹੈ। ਪਰ ਸਭਿਅਤਾ ਦੇ ਵਿਕਾਸ ਦੇ ਨਾਲ ਨਾਲ ਉਸ ਦੀ ਇਹ ਤਲਾਸ਼ ਵਧੇਰੇ ਡੂੰਘੀ, ਨਿਯਮਬੱਧ ਤੇ ਸਿਲਸਿਲੇਵਾਰ ਹੁੰਦੀ ਚਲੀ ਗਈ ਹੈ ਅਤੇ ਇਸ ਦਿਸ਼ਾ ਵਿਚ ਹੋਰ ਠੋਸ ਪ੍ਰਾਪਤੀਆਂ ਵਲ ਵਧਦੀ ਜਾ ਰਹੀ ਹੈ । ਮਨੁੱਖੀ ਦੀ ਇਸ ਮੂਲ ਤਲਾਸ਼ ਬਾਰੇ ਕੀਤੇ ਜਾਣ ਵਾਲੇ ਪ੍ਰਯਤਨਾਂ ਦੇ ਸਿੱਟੇ ਵਜੋਂ ਗਿਆਨ ਦੇ ਜੋ ਅਨੁਸ਼ਾਸਨ ਹੋਂਦ ਵਿਚ ਆਏ ਹਨ, ਇਤਿਹਾਸ ਉਨ੍ਹਾਂ ਵਿਚੋਂ ਇਕ ਅਤੇ ਬਹੁਤ ਹੱਦ ਤੱਕ ਬੁਨਿਆਦੀ ਮਹੱਤਵ ਵਾਲਾ ਖੇਤਰ ਹੈ। ਮਨੁੱਖ ਅਤੇ ਉਨ੍ਹਾਂ ਦੇ ਸਮੂਹ (ਸਮਾਜ) ਕਿਉਂਕਿ ਸਮੇਂ ਸਥਾਨ ਦੀਆਂ ਸੀਮਾਵਾਂ ਵਿਚ ਵਿਚਰਦੇ ਹੋਏ ਸਦਾ ਪਰਿਵਰਤਨਸ਼ੀਲਤਾ ਦੀ ਪ੍ਰਕਿਰਿਆ ਵਿਚੋਂ ਲੰਘਦੇ ਹਨ, ਇਸ ਲਈ ਉਸ ਵਿਸ਼ੇਸ਼ ਜਨ ਸਮੂਹ ਦੇ ਜੀਵਨ ਵਿਚ ਵਾਪਰਨ ਵਾਲੀਆਂ ਘਟਨਾਵਾਂ ਤੇ ਤਬਦੀਲੀਆਂ ਕਿਸੇ ਹੋਰ ਭੂਗੋ-ਲਿਕ ਖਿੱਤੇ ਵਿਚ ਵਸਦੇ ਜਨ-ਸਮੂਹ ਵਿਚ ਹੋਣ ਵਾਲੀਆਂ ਉਨ੍ਹਾਂ ਪ੍ਰਕਿਰਿਆਵਾਂ ਤੋਂ ਅਲੱਗ ਤੇ ਵੱਖਰੀ ਕਿਸਮ ਦੀਆਂ ਹੁੰਦੀਆਂ ਹਨ। ਕਿਸੇ ਵਿਸ਼ੇਸ਼ ਭੂਗੋਲਿਕ ਤੇ ਰਾਜਸੀ ਪ੍ਰਬੰਧਕੀ ਇਕਾਈ ਵਿਚ ਬੱਝੇ ਖਿੱਤੇ ਨੂੰ ਦੇਸ਼ ਅਤੇ ਇਸ ਵਿਚ ਰਹਿਣ ਵਾਲੇ ਜਨਸਮੂਹ ਨੂੰ ਕੌਮ ਦਾ ਨਾਂ ਦਿਤਾ ਗਿਆ ਹੈ । ਇਸ ਲਈ ਹਰ ਦੇਸ਼ ਤੇ ਕੌਮ ਦਾ ਇਤਿਹਾਸ, ਜੋ ਆਪਣੇ ਮੁਢਲੇ ਰੂਪ ਵਿਚ ਇਨ੍ਹਾਂ ਵਿਚ ਵਾਪਰਨ ਵਾਲੀਆਂ ਅਹਿਮ ਘਟਨਾਵਾਂ ਤੇ ਤਬਦੀਲੀਆਂ ਅਤੇ ਜੀਵਨ ਦੇ ਹੋਰ ਮਹੱਤਵਪੂਰਨ ਵਸਤੂ ਵੇਰਵਿਆਂ ਦਾ ਲਿਖਤੀ ਰਿਕਾਰਡ ਹੁੰਦਾ ਹੈ, ਇਕ ਦੂਜੇ ਤੋਂ ਭਿੰਨ ਹੁੰਦਾ ਹੈ। ਇਹ ਬਾਕਾਇਦਾ ਲਿਖਤੀ ਰਿਕਾਰਡ ਰੱਖਣ ਦਾ ਰਿਵਾਜ ਮੱਧ ਕਾਲ ਵਿਚ ਆਰੰਭ ਹੋਇਆ ਅਤੇ ਪਹਿਲਾਂ ਪਹਿਲ ਇਹ ਯਤਨ ਕੁਝ ਗਿਣੇ ਚੁਣੇ ਸ਼ਕਤੀਸ਼ਾਲੀ ਵਿਅਕਤੀਆਂ ਦੀ, ਜਿਹੜੇ ਨਿੱਕੀਆਂ ਵੱਡੀਆਂ ਰਿਆਸਤਾਂ ਦੇ ਰਾਜੇ ਅਤੇ ਸਥਾਨਕ ਲੜਾਈਆਂ ਵਿਚ ਜੇਤੂ ਹੁੰਦੇ ਸਨ, ਆਪਣੀਆਂ ਪ੍ਰਾਪਤੀਆਂ ਨੂੰ ਆਉਣ ਵਾਲੀਆਂ ਨਸਲਾਂ ਲਈ ਮਾਣ ਕਰਨ ਯੋਗ ਗੱਲ ਸਮਝ ਕੇ ਸੁਰਖਿਅਤ ਕਰ ਲੈਣ ਦੀ ਇੱਛਾ ਵਿਚੋਂ ਪੈਦਾ ਹੋਇਆ। ਇਹ ਲਿਖਤੀ ਰਿਕਾਰਡ ਰਖਣ ਦਾ ਕੰਮ ਕੁਝ ਰਾਜਿਆਂ ਨੇ ਖੁਦ ਅਤੇ ਕੁਝ ਉਨ੍ਹਾਂ ਦੇ ਪੜ੍ਹੇ ਲਿਖੇ ਅਹਿਲਕਾਰਾਂ ਨੇ ਕੀਤਾ। ਪਰ ਪੂੰਜੀਵਾਦੀ ਯੁਗ ਦੇ ਆਗਮਨ ਨਾਲ ਗਿਆਨ ਦੀਆਂ ਬਾਕੀ ਪ੍ਰਣਾਲੀਆਂ ਵਾਂਗ ਇਤਿ-ਹਾਸ ਨੂੰ ਸਿਲਸਿਲੇਵਾਰ ਰੂਪ ਦੇ ਕੇ ਸਮੇਂ ਤੇ ਸਮਾਜ ਦੀ ਗਤੀ ਦੀ ਨਿਰੰਤਰਤਾ ਨੂੰ ਨਿਰੂਪਿਤ ਕਰਨ ਦੇ ਯਤਨ ਕੀਤੇ ਜਾਣ ਲੱਗੇ।

ਅਸਲ ਵਿਚ ਦੇਸ ਤੇ ਕੌਮ ਪੂੰਜੀਵਾਦੀ ਯੁਗ ਦੇ ਪੈਦਾ ਕੀਤੇ ਆਧੁਨਿਕ ਸੰਕਲਪਾਂ ਵਿਚੋਂ ਹਨ ਅਤੇ ਇਤਿਹਾਸ ਇਸੇ ਤਰ੍ਹਾਂ ਦਾ ਇਕ ਆਧੁਨਿਕ ਸੰਕਲਪ ਅਤੇ ਸਮਾਜਕ ਵਿਗਿਆਨ ਦੀ ਇਕ ਨਿਸ਼ਚਿਤ ਪ੍ਰਣਾਲੀ ਹੈ। ਆਧੁਨਿਕ ਯੁਗ ਵਿਚ ਸਿਰਫ ਇਤਿਹਾਸ ਨੂੰ ਸਿਲਸਿਲੇਵਾਰ ਲਿਖਿਆ ਹੀ

ਨਹੀਂ ਗਿਆ ਸਗੋਂ ਇਤਿਹਾਸ ਲਿਖਣ ਦੀਆਂ ਵਧੇਰੇ ਭਰੋਸੇਯੋਗ ਤੇ ਵਿਗਿਆਨਕ ਵਿਧੀਆਂ ਲੱਭ ਕੇ ਇਸ ਦੀ ਵਿਆਖਿਆ ਦੇ ਯਤਨ ਵੀ ਆਰੰਭ ਹੋਏ, ਅਤੇ ਨਾਲ ਹੀ ਮੱਧਕਾਲ ਤੋਂ ਪਹਿਲਾਂ ਦੇ ਸਮੇਂ (ਪ੍ਰਾਚੀਨ ਕਾਲ ਤੇ ਪੂਰਵ ਇਤਿਹਾਸਕ ਕਾਲ) ਦੇ ਇਤਿਹਾਸਾਂ ਦੀ ਖੋਜ ਖਾਤਰ ਬਹੁਤ ਸਾਰੇ ਤੱਥ ਇਕੱਠੇ ਕਰਕੇ ਉਹਨਾਂ ਨੂੰ ਕਿਸੇ ਤਰਕਸ਼ੀਲ ਵਿਧੀ ਤੇ ਵਿਆਖਿਆ ਅਨੁਸਾਰ ਲਿਖਿਆ ਜਾਣ ਲੱਗਾ। ਇਤਿਹਾਸ ਦੇ ਲਿਖਣ ਤੇ ਉਸ ਦੀ ਨਿਯਮਬਧ ਤੇ ਤਰਕਮਈ ਵਿਆਖਿਆ ਨਾਲ ਮਨੁੱਖ ਨੂੰ ਬੀਤੀਆਂ ਸਦੀਆਂ ਦੇ ਕਾਲਾਂਤਰ ਵਿਚ ਆਪਣਾ ਵਿਅਕਤੀਗਤ ਤੇ ਸਮੂਹਕ ਜੀਵਨ ਕਿਸੇ ਵਿਸ਼ੇਸ਼ ਧਾਰਾ ਜਾਂ ਧਾਰਾਵਾਂ ਵਿਚ ਪ੍ਰਭਾਵਿਤ ਹੁੰਦਾ ਦਿਸਿਆ। ਇਤਿਹਾਸ ਦੀ ਇਸ ਪਛਾਣ ਨੇ ਮਨੁੱਖ ਨੂੰ ਆਪਣੇ ਜੀਵਨ ਨੂੰ ਦੇਖਣ ਸਮਝਣ ਲਈ ਇਕ ਵਿਸ਼ਾਲ ਦ੍ਰਿਸ਼ਟੀ ਤੇ ਪਰਿਪੇਖ ਮੁਹਈਆ ਕੀਤੇ। ਉਸ ਦੀ ਇਹ ਇਤਿਹਾਸਕ ਚੇਤਨਤਾ ਨਾ ਸਿਰਫ ਉਸਨੂੰ ਆਪਣੇ ਬੀਤੇ ਬਾਰੇ ਜਾਨਣ ਵਿਚ ਹੀ ਸਹਾਈ ਹੁੰਦੀ ਹੈ ਸਗੋਂ ਵਰਤਮਾਨ ਪਰਿਸਥਿਤੀਆਂ ਦੇ ਮੂਲ ਆਧਾਰਾਂ ਨੂੰ ਸਮਝਣ ਅਤੇ ਘਟਨਾਵਾਂ ਤੇ ਤਬਦੀਲੀਆਂ ਦੀ ਸੰਭਵਤਾ ਅਤੇ ਤੋਰ ਬਾਰੇ ਨਿਸ਼ਚਿਤ ਅਨੁਮਾਨ ਲਾ ਸਕਣ ਦੇ ਸਮਰੱਥ ਵੀ ਬਣਾਉਂਦੀ ਹੈ। ਇਤਿ-ਹਾਸਕ ਚੇਤਨਤਾ ਵਾਲੇ ਮਨੁੱਖ ਨੂੰ ਆਪਣੇ ਆਲੇ ਦੁਆਲੇ ਵਾਪਰਨ ਵਾਲੀਆਂ ਘਟਨਾਵਾਂ ਪਿੱਛੇ ਕਿਸੇ ਗੈਬੀ ਤਾਕਤ ਦਾ ਹੱਥ ਨਹੀਂ ਦਿਖਾਈ ਦਿੰਦਾ ਅਤੇ ਨਾ ਹੀ ਉਸ ਨੂੰ ਇਹ ਹੁਣ ਪਹਿਲਾਂ ਵਾਂਗ ਭੈਭੀਤ ਕਰਦੀਆਂ ਹਨ,ਸਗੋਂ ਉਹ ਇਨ੍ਹਾਂ ਦੇ ਸੰਭਵ ਕਾਰਣ ਜਾਣਕੇ ਇਹਨਾਂ ਨੂੰ ਲੋੜੀਂਦੀ ਦਿਸ਼ਾ ਵਿਚ ਮੋੜ ਸਕਣ ਦੀ ਸੰਭਾਵਨਾ ਨੂੰ ਵੀ ਕਾਫੀ ਹੱਦ ਤੱਕ ਸਮਝਣ ਤੇ ਅਮਲ ਲਿਆਉਣ ਦੇ ਯੋਗ ਹੋ ਗਿਆ ਹੈ। ਸੋ ਮਨੁੱਖ ਦਾ ਇਤਿਹਾਸ ਨੂੰ ਲਿਖਣ ਜਾਂ ਜਾਨਣ ਦਾ ਮੂਲ ਮੰਤਵ ਬੀਤੇ 'ਚੋਂ ਪ੍ਰਵਾਹਿਤ ਹੋਈਆਂ ਵਰਤਮਾਨ ਪਰਿਸਥਿਤੀਆਂ ਦੀ ਠੋਸ ਜਾਣਕਾਰੀ ਪ੍ਰਾਪਤ ਕਰਕੇ ਆਪਣੇ ਉਜਲੇ ਭਵਿਖ ਲਈ ਹਰ ਸੰਭਵ ਯਤਨ ਕਰਨਾ ਹੈ। ਆਧੁਨਿਕ ਮਨੁੱਖੀ ਸਭਿਅਤਾ ਦੇ ਵਿਕਾਸ ਦਾ ਭੇਦ ਇਸੇ ਤੱਥ ਵਿਚ ਛੁਪਿਆ ਹੋਇਆ ਹੈ।

ਮਾਰਕਸਵਾਦ ਨੇ ਇਤਿਹਾਸ ਦੀ ਵਿਆਖਿਆ ਵਿਚ ਵਰਗ ਵੰਡ ਤੇ ਵਰਗ ਸੰਘਰਸ਼ ਦੇ ਸੰਕਲਪ ਦਾਖਲ ਕਰਕੇ ਇਸ ਨੂੰ ਇਕ ਨਵੇਂ ਦ੍ਰਿਸ਼ਟੀਕੋਣ ਤੋਂ ਦੇਖਣ ਸਮਝਣ ਦੀ ਵਿਧੀ ਪ੍ਰਦਾਨ ਕੀਤੀ ਹੈ। ਇਸ ਅਨੁਸਾਰ ਹੁਣ ਇਤਿਹਾਸ ਸਾਰੇ ਮਨੁਖਾਂ ਦੀ ਇਕੋ ਧਾਰਾ ਜਾਂ ਦਿਸ਼ਾ ਵਿਚ ਚੱਲਣ ਦੀ ਪ੍ਰਕਿਰਿਆ ਨਹੀਂ ਸਗੋਂ ਇਹ ਵੱਖ ਵੱਖ ਧਾਰਾਵਾਂ ਜਾਂ ਦਿਸ਼ਾਵਾਂ ਦੇ ਆਪਸੀ ਟਕਰਾਵਾਂ ਦੇ ਜਮ੍ਹਾਂ ਜੋੜ ਵਜੋਂ ਪੇਸ਼ ਹੁੰਦਾ ਹੈ। ਮਾਰਕਸਵਾਦੀ ਵਿਧੀ ਵਿਚ ਇਤਿਹਾਸ ਨੂੰ ਮਨੁੱਖ ਦੀਆਂ ਆਰਥਿਕ-ਰਾਜਸੀ ਸਰਗਰਮੀਆਂ ਦੇ ਪੱਖ ਤੋਂ ਦ੍ਰਿਸ਼ਟੀਗੋਚਰ ਕੀਤਾ ਜਾਂਦਾ ਹੈ ਜਿਨ੍ਹਾਂ ਵਿਚ ਆਰਥਿਕ ਆਧਾਰ 'ਤੇ ਬਣੀਆਂ ਵੱਖ ਵੱਖ ਸ਼੍ਰੇਣੀਆਂ ਦੇ ਹਿਤ ਵੱਖ ਵੱਖ ਤੁਰਦੇ ਤੇ ਆਪਸ ਵਿਚ ਟਕਰਾਉਂਦੇ ਵਿਖਾਈ ਦਿੰਦੇ ਹਨ। ਇਤਿਹਾਸ ਦੇ ਇਸ ਸ਼੍ਰੇਣੀਗਤ ਸੰਕਲਪ ਨੇ ਮਨੁੱਖਤਾ ਦੇ ਹੁਣ ਤੱਕ ਦੇ ਪ੍ਰਾਪਤ ਇਤਿਹਾਸ ਨੂੰ ਕਬੀਲੇ-ਦਾਰੀ ਸਾਮਵਾਦ, ਗੁਲਾਮੀ ਦੇ ਦੌਰ, ਜਾਗੀਰਦਾਰੀ ਤੇ ਪੂੰਜੀਵਾਦੀ ਵਿਵਸਥਾ ਵਾਲੇ ਖੰਡਾਂ ਵਿਚ ਵੰਡਕੇ ਇਸ ਦੇ ਵਿਰਾਟ ਰੂਪ ਨੂੰ ਸਾਹਮਣੇ ਲਿਆਂਦਾ ਹੈ ਅਤੇ ਇਤਿਹਾਸ ਨੂੰ ਸੌੜੀਆਂ ਸੀਮਾਵਾਂ ਵਿਚੋਂ ਕਢ ਕੇ ਧਰਤੀ ਦੇ ਮੰਚ 'ਤੇ ਹੋ ਰਹੀਆਂ ਵਿਸ਼ਾਲ ਪ੍ਰਕਿਰਿਆਵਾਂ ਨੂੰ ਸਧਾਰਨੀਕ੍ਰਿਤ ਰੂਪ ਵਿਚ ਸਮਝ ਕੇ ਸਮੁੱਚੀ ਮਨੁੱਖਤਾ ਦੀ ਕਾਲਾਂਤਰ ਤੋਰ ਦੀ ਇਕ ਤਰਕਸ਼ੀਲ ਵਿਆਖਿਆ ਦਿੱਤੀ ਹੈ। ਹਰੇਕ ਇਤਿਹਾਸਕ ਦੌਰ ਦੀਆਂ ਮੁਖ ਵਿਸ਼ੇਸ਼ਤਾਈਆਂ ਅਤੇ ਉਸਦੇ ਨਿਘਾਰ ਦੇ ਮੁਖ ਕਾਰਨਾਂ ਨੂੰ ਨਿਯਮਬਧ ਰੂਪ ਵਿਚ ਉਘਾ-ੜਿਆ ਹੈ। ਆਧੁਨਿਕ ਯੁਗ ਭਾਵ ਪੂੰਜੀਵਾਦੀ ਯੁਗ ਦੀ ਬਹੁ-ਪੱਖੀ ਵਿਆਖਿਆ ਕਰਕੇ ਇਸ ਦੇ

ਉਭਾਰ, ਸਿਖਰ ਤੇ ਪਤਨ ਦੇ ਨਿਯਮਾਂ ਨੂੰ ਸੂਤਰਬਧ ਕਰਦੇ ਹੋਏ ਅਗਲੇ ਇਤਿਹਾਸਕ ਦੌਰ ਦੀ ਮੋਟੀ ਮੋਟੀ ਰੂਪਰੇਖਾ ਦੀ ਵਿਆਖਿਆ ਹੀ ਨਹੀਂ ਕੀਤੀ ਸਗੋਂ ਇਸਨੂੰ ਠੋਸ ਰੂਪ ਵਿਚ ਹੋਂਦ ਵਿਚ ਲਿਆਉਣ ਦੇ ਯਤਨ ਵੀ ਬਹੁਤ ਹੱਦ ਤੱਕ ਸਫਲ ਹੋਏ, ਅਤੇ ਇਉਂ ਸਮਾਜਕ ਵਿਕਾਸ ਦੇ ਅਗਲੇ ਪੜਾਅ, ਸਮਾਜਵਾਦੀ ਦੌਰ ਲਈ ਰਾਹ ਤਿਆਰ ਕਰ ਲਿਆ ਗਿਆ ਹੈ। ਇਸ ਨਾਲ ਇਤਿਹਾਸ ਦਾ ਅਧਿਐਨ ਨਿਰਾ ਗਿਆਨ ਦਾ ਅਨੁਸ਼ਾਸਨ ਨਾ ਰਹਿ ਕੇ ਇਕ ਸਿਧਾਂਤਕ ਤੇ ਵਿਚਾਰਧਾਰਕ ਮਹੱਤਵ ਵੀ ਗ੍ਰਹਿਣ ਕਰ ਗਿਆ ਹੈ ਜਿਸ ਵਿਚ ਵੱਖ ਵੱਖ ਧਿਰਾਂ ਵੱਖ ਵੱਖ ਮੋਰਚੇ ਮੱਲਦੀਆਂ ਅਤੇ ਸਿਧਾਂਤਕ ਵਿਚਾਰ-ਧਾਰਕ ਲੜਾਈ ਵੀ ਲੜਦੀਆਂ ਹਨ। ਇਉਂ ਇਤਿਹਾਸ ਕਿਸੇ ਵਿਸ਼ੇਸ਼ ਭੂਗੋਲਕ ਰਾਜਸੀ ਖੇਤਰ ਵਿਚ ਸੀਮਿਤ ਹੁੰਦਾ ਹੋਇਆ ਵੀ ਸਮੇਂ ਸਥਾਨ ਦੀਆਂ ਸੀਮਾਵਾਂ ਤੋਂ ਪਾਰ ਜਾ ਕੇ ਮਨੁੱਖੀ ਵਸੋਂ ਦੇ ਵੱਖ ਵੱਖ ਵਰਗਾਂ ਦੇ ਆਪੋ ਆਪਣੇ ਹਿਤਾਂ ਤੇ ਅਕਾਂਖਿਆਵਾਂ ਲਈ ਕੀਤੀ ਜਾਣ ਵਾਲੀ ਜਦੋਜਹਿਦ ਦਾ ਦਰਪਣ ਤੇ ਚਿੰਨ੍ਹ ਬਣ ਗਿਆ ਹੈ।

ਉਪਰੋਕਤ ਚਰਚਾ ਤੋਂ ਇਕ ਗੱਲ ਜ਼ਰੂਰ ਸਾਫ ਹੁੰਦੀ ਹੈ ਕਿ ਮਨੁੱਖ ਆਪਣੇ ਵਰਤਮਾਨ ਨੂੰ ਆਪਣੇ ਉਜਲੇ ਭਵਿੱਖ ਦੀ ਉਸਾਰੀ ਲਈ ਜਾਣਨ ਤੇ ਤਬਦੀਲ ਕਰਨ ਬਾਰੇ ਇੱਛਕ ਤੇ ਯਤਨਸ਼ੀਲ ਰਹਿੰਦਾ ਹੈ। ਪਰ ਵਰਤਮਾਨ ਦੀ ਡੂੰਘੀ ਸਮਝ ਇਸੇ ਪਿਛੋਕੜ ਭਾਵ ਬੀਤੇ ਦੇ ਇਤਿਹਾਸ ਨੂੰ ਜਾਣਨ ਤੇ ਪਛਾਨਣ ਤੋਂ ਬਿਨਾਂ ਸੰਭਵ ਨਹੀਂ। ਸੋ ਇਤਿਹਾਸ ਦਾ ਅਧਿਐਨ ਤੇ ਇਸ ਦੀ ਵਿਆਖਿਆ ਦੀ ਮੁਖ ਲੋੜ ਵਰਤਮਾਨ ਨੂੰ ਇੱਛਤ ਦਿਸ਼ਾ ਵਿਚ ਢਲਣ ਦੇ ਕਾਰਜ ਨੂੰ ਨੇਪਰੇ ਚਾੜ੍ਹਣ ਵਿਚ ਇਕ ਮਹੱ-ਤਵਪੂਰਨ ਪਿਛੋਕੜ ਤੇ ਪਰਿਖੇਪ ਮੁਹਈਆ ਕਰਨ ਹਿਤ ਪੈਂਦੀ ਹੈ। ਜਾਂ ਇਉਂ ਕਹਿ ਲਵੋ ਕਿ ਇਤਿਹਾਸ ਦਾ ਕਰਤੱਵ ਮਨੁੱਖ ਦੇ ਵਰਤਮਾਨ ਵਿਚ ਸੇਵਾ ਕਰਨਾ ਹੈ।

ਪਰ ਇਸ ਤੋਂ ਉਲਟ ਸਾਡੇ ਬਹੁਤੇ ਲੋਕਾਂ ਦਾ ਅਤੇ ਕਾਫੀ ਹੱਦ ਤੱਕ ਵਿਦਵਾਨਾਂ ਦਾ ਇਤਿਹਾਸ ਪ੍ਰਤੀ ਰਵਈਆ ਧਾਰਮਿਕ ਅਤੇ ਅਣਵਿਗਿਆਨਕ ਹੈ। ਸਾਰੇ ਧਰਮਾਂ ਵਿਚ ਅਵਤਾਰ ਜਾਂ ਨਾਇਕ ਪੂਜਾ ਨੂੰ ਕੇਂਦਰੀ ਸਥਾਨ ਪ੍ਰਾਪਤ ਹੈ ਅਤੇ ਇਹ ਆਪਣੇ ਅਤੀਤ ਦੀਆਂ ਪ੍ਰਾਪਤੀਆਂ ਨੂੰ ਵਧਾ ਚੜ੍ਹਾ ਕੇ ਮਿਥਿਹਾਸਕ ਰੂਪ ਦੇ ਕੇ ਹੀ ਸਥਾਪਿਤ ਰਹਿੰਦੇ ਤੇ ਆਪਣਾ ਪਸਾਰਾ ਕਰਦੇ ਰਹੇ ਹਨ। ਪੂੰਜੀਵਾਦੀ ਦੌਰ ਵਿਚ ਨਾਇਕ ਜਾਂ ਮਿਥਿਹਾਸ ਦੀ ਵਿਆਖਿਆ ਵੀ ਮਨੁੱਖੀ ਦ੍ਰਿਸ਼ਟੀਕੋਣ ਤੋਂ ਕਰਕੇ ਇਨ੍ਹਾਂ ਨੂੰ ਲੌਕਿਕ ਤੇ ਮਨੁੱਖੀ ਸਰਗਰਮੀ ਦੇ ਅੰਗ ਵਜੋਂ ਪੇਸ਼ ਕਰਕੇ ਕੁਝ ਇਕ ਗਿਣੇ ਚੁਣੇ ਅਵਤਾਰਾਂ ਜਾਂ ਨਾਇਕਾਂ ਦੀ ਮਹੱਤਤਾ ਨੂੰ ਸਮੁਚੇ ਮਨੁੱਖੀ ਪ੍ਰਸੰਗ ਵਿਚ ਪਰਖਿਆ ਜਾਣ ਲੱਗਾ ਅਤੇ ਇਉਂ ਧਰਮ ਤੇ ਮਿਥਿਹਾਸ ਦੀ ਪ੍ਰਭਾਵ ਸ਼ਕਤੀ ਨੂੰ ਸੀਮਿਤ ਕੀਤਾ ਤੇ ਉਖਾੜਿਆ ਹੀ ਨਹੀਂ ਸਗੋਂ ਮਨੁੱਖ ਵਿਚ ਸਵੈ-ਵਿਸ਼ਵਾਸ ਉਜਾਗਰ ਕਰਕੇ ਉਸ ਨੂੰ ਹੋਣੀ ਦੇ ਹੱਥਾਂ ਵਿਚਲਾ ਖਿਡੌਣਾ ਹੋਣ ਦੀ ਥਾਂ ਆਪਣੀ ਹੋਣੀ ਆਪ ਘੜਨ ਦੇ ਸਮਰੱਥ ਵੀ ਬਣਾਇਆ ਹੈ।

ਧਰਮ ਦਾ ਪ੍ਰੇਰਣਾ ਸ੍ਰੋਤ ਵਰਤਮਾਨ ਨਹੀਂ ਸਗੋਂ ਅਤੀਤ ਹੈ, ਹੁਣ ਦੀਆਂ ਪ੍ਰਾਪਤੀਆਂ ਨਹੀਂ, ਬੀਤੇ ਦਾ ਗੌਰਵ ਹੈ। ਹੁਣ ਦੀ ਹਰ ਸਰਗਰਮੀ ਨੂੰ ਇਹ ਮਨੁੱਖ ਨੂੰ ਨਿਘਾਰ ਵਲ ਲਿਜਾਂਦੀ ਦਿਖਾ ਕੇ ਅਤੀਤ ਨੂੰ ਪੁਨਰ-ਜੀਵਿਤ ਕਰਨ ਵਲ ਰੁਚਿਤ ਕਰਦਾ ਹੈ—ਅਜਿਹਾ ਅਤੀਤ ਜਿਸ ਦੀ ਕੋਈ ਤਰਕਸ਼ੀਲ ਹੋਂਦ ਨਹੀਂ ਸਗੋਂ ਕਲਪਿਤ ਝਲਕਾਰਾ ਮਾਤਰ ਹੈ। ਧਰਮ ਮਨੁੱਖ ਦੀ ਨਜ਼ਰ ਨੂੰ ਇਕ ਕਲਪਿਤ ਜਾਂ 'ਅਸਲੀ' ਅਤੀਤ 'ਤੇ ਟਿਕਾਈ ਰਖਕੇ ਵਰਤਮਾਨ ਨੂੰ ਸਮਝਣੋਂ ਰੋਕਦਾ ਹੈ ਅਤੇ ਮਨੁੱਖ ਨੂੰ ਸੁਤੰਤਰਤਾ ਤੇ ਪ੍ਰਗਤੀ ਦੇ ਮਾਰਗ ਤੋਂ ਲਾਂਭੇ ਲਿਜਾਂਦਾ ਹੈ। ਅਸੀਂ ਇਤਿਹਾਸ ਤੋਂ ਪ੍ਰੇਰਨਾ ਤੇ ਉਤਸ਼ਾਹ

ਲੈਣ ਦੇ ਯਤਨਾਂ ਵਿਚ ਹੀ ਰਹਿੰਦੇ, ਵਰਤਮਾਨ ਬਾਰੇ ਠੋਸ ਜਾਣਕਾਰੀ ਦੇ ਬੁਨਿਆਦੀ ਕਾਰਜ ਤੱਕ ਨਹੀਂ ਅਪੜਦੇ। ਆਪਣੇ ਆਪ ਨੂੰ "ਸ਼ਹੀਦਾਂ ਦੇ ਵਾਰਿਸ" ਕਹਿਣ ਸਮਝਣ ਤੱਕ ਹੀ ਮਹਿਦੂਦ ਰਹਿੰਦੇ ਹਾਂ, ਉਹਨਾਂ ਦੀਆਂ ਸਫਲਤਾਵਾਂ/ਅਸਫਲਤਾਵਾਂ ਨੂੰ ਨਿਰਪੱਖ ਤੇ ਵਿਗਿਆਨਕ ਰੂਪ ਵਿਚ ਸਮਝਕੇ ਅਤੇ ਹੁਣ ਦੀਆਂ ਵਿਸ਼ੇਸ਼ ਪਰਿਸਥਿਤੀਆਂ ਦੇ ਤਕਾਜ਼ਿਆਂ ਨੂੰ ਜਾਣ ਕੇ ਕੋਈ ਨਵੀਂ ਯੁੱਧ ਨੀਤੀ ਘੜਨ ਦੇ ਕਾਰਜ ਨੂੰ ਹੱਥ ਪਾਉਣੋਂ ਝਿਜਕਦੇ ਹਾਂ। ਇਹੀ ਕਾਰਨ ਹੈ ਕਿ ਅਜੋਕੀਆਂ ਬਹੁਤੀਆਂ ਕ੍ਰਾਂਤੀਕਾਰੀ ਸਰਗਰਮੀਆਂ ਭਵਿਖ ਵਲ ਸੇਧੀ ਹੋਏ ਸ਼ਕਤੀ-ਪੁੰਜ ਦੀ ਥਾਂ ਬੀਤੇ ਦਾ ਵਧਾਅ ਹੀ ਜਾਪਦੀਆਂ ਹਨ ਅਤੇ ਲਗਾਤਾਰ ਅੱਗੇ ਵਧਦੀ ਧਾਰਾ ਬਣਨ ਦੀ ਥਾਂ ਨਿੱਕੀਆਂ ਰੋਆਂ ਜਾਂ ਘੁੰਮਣਘੇਰੀਆਂ ਦੇ ਰੂਪ ਵਿਚ ਉਭਰ ਕੇ ਵਿਆਪਕ ਖੜੋਤ ਦੇ ਸਾਗਰ ਵਿਚ ਦਮ ਤੋੜਦੀਆਂ ਨਜ਼ਰੀਂ ਪੈਂਦੀਆਂ ਹਨ।

ਇਤਿਹਾਸ ਪ੍ਰਤੀ ਸਾਡੇ ਧਾਰਮਿਕ ਰਵਈਏ ਦਾ ਇਕ ਪ੍ਰਮਾਣ ਇਹ ਵੀ ਹੈ ਕਿ ਅਸੀਂ ਬੀਤੇ ਦੀ ਵਿਆਖਿਆ ਉਸ ਦੇ ਆਪਣੇ ਪ੍ਰਸੰਗ ਵਿਚ ਹੀ ਕਰਦੇ ਹਾਂ, ਉਸ ਦੀ ਵਰਤਮਾਨ ਵਿਚ ਮੱਹਤਤਾ ਨੂੰ ਮੰਨਣ ਤੋਂ ਇਨਕਾਰੀ ਹਾਂ, ਜਾਂ ਫਿਰ ਮਨਮਰਜ਼ੀ ਦੀ ਵਿਆਖਿਆ ਕਰ ਕੇ ਬੀਤੇ ਸਮੇਂ ਵਿਚ ਕੰਮ ਵਿਚ ਆਈਆਂ ਵਿਧੀਆਂ ਨੂੰ ਇੰਨ ਬਿੰਨ ਲਾਗੂ ਕਰਨ ਦੀ ਤਰਕਹੀਣ ਤੇ ਨਿਸਫਲ ਕਾਰਗੁਜ਼ਾਰੀ ਵਿਚ ਖੁਭ ਕੇ ਹੁਣ ਦੀਆਂ ਲੋੜਾਂ ਨੂੰ ਪਛਾਨਣ ਤੋਂ ਅਸਮਰਥ ਹਾਂ। ਇਸ ਰਵਈਏ ਦਾ ਉਲਾਰੂ ਪੱਖ ਵਰਤਮਾਨ ਦੀਆਂ ਸਾਰੀਆਂ ਪ੍ਰਾਪਤੀਆਂ ਦਾ ਨਿਖੇਧ ਕਰਨਾ ਅਤੇ ਉਸਨੂੰ ਮਨੁੱਖ ਵਿਰੋਧੀ ਬਣਾ ਕੇ ਪੇਸ਼ ਕਰਨਾ ਹੈ। ਸਮਾਜ ਦੀਆਂ ਯਥਾਰਥਕ ਸਥਿਤੀਆਂ ਦੀ ਥਾਂ ਕੁਝ ਅਮੂਰਤ ਸੰਕਲਪਾਂ ਜਾਂ ਸਦਾਚਾਰਕ ਨਿਯਮਾਂ ਨੂੰ "ਟਰਾਂਸਪਲਾਂਟ" ਕਰਨ ਦੀ ਹਾਸੋਹੀਣੀ ਕਾਰਵਾਈ 'ਤੇ ਜ਼ੋਰ ਦੇਣਾ ਹੈ।

ਜੇ ਅਸੀਂ ਇਤਿਹਾਸ ਦੇ ਅਧਿਐਨ ਲਈ ਸਚਮੁਚ ਹੀ ਗੰਭੀਰ ਹਾਂ, ਜਿਵੇਂ ਇਹ ਹੋਣਾ ਹੀ ਬਣਦਾ ਹੈ, ਤਾਂ ਸਾਨੂੰ ਇਹ ਗੱਲ ਹਮੇਸ਼ਾ ਚੇਤੇ ਰਖਣੀ ਪਵੇਗੀ ਕਿ ਇਤਿਹਾਸ ਦੀ ਵਿਆਖਿਆ ਤੇ ਲੋੜ ਸਿਰਫ ਪ੍ਰੇਰਣਾ ਜਾਂ ਉਤਸ਼ਾਹ ਦਾ ਮਸਲਾ ਹੀ ਨਹੀਂ ਸਗੋਂ ਵਰਤਮਾਨ ਸਥਿਤੀਆਂ ਦੀ ਡੂੰਘੀ ਸਮਝ ਦਾ ਹੀ ਇਕ ਪੱਖ ਹੈ। ਕਿਸੇ ਵਿਸ਼ੇਸ਼ ਖਿੱਤੇ ਦੇ ਇਤਿਹਾਸ ਦੀ ਵਿਆਖਿਆ ਸਮੁਚੀਆਂ ਰਾਸ਼ਟਰੀ ਪਰਿਸਥਿਤੀਆਂ ਦੇ ਪ੍ਰਸੰਗ ਵਿਚ ਹੀ ਹੋਣੀ ਚਾਹੀਦੀ ਹੈ,ਨਹੀਂ ਤਾਂ ਅਸੀਂ ਸੰਕੀਰਣਤਾ ਅਤੇ ਈਰਖਾਵਾਂ ਦੇ ਵਸ ਪੈਕੇ ਭਵਿੱਖ ਵਲ ਵਧਣ ਦੀ ਥਾਂ ਵਰਤਮਾਨ ਪ੍ਰਤੀ ਸਣਕੀ ਰਵਈਏ ਦੇ ਸ਼ਿਕਾਰ ਹੋ ਜਾਵਾਂਗੇ। ਨਵੀਂ ਸਮਾਜਕ ਪ੍ਰਣਾਲੀ ਅਜੋਕੀ ਪ੍ਰਣਾਲੀ ਦੇ ਉਕੇ ਪੁਕੇ ਨਿਖੇਧ ਵਿਚੋਂ ਨਹੀਂ ਸਗੋਂ ਲੁੱਟ 'ਤੇ ਆਧਾਰਿਤ ਸੰਸਥਾਵਾਂ ਦੀ ਥਾਂ ਵਧੇਰੇ ਨਿਆਂਇਕ ਸੰਸਥਾਵਾਂ ਉਸਾਰ ਕੇ ਅਤੇ ਮਨੁੱਖੀ ਸਭਿਅਤਾ ਦੀਆਂ ਹੁਣ ਤਕ ਦੀਆਂ ਚੰਗੀਆਂ ਪ੍ਰਾਪਤੀਆਂ ਨੂੰ ਸੰਭਾਲ ਕੇ ਹੀ ਹੋਂਦ ਵਿਚ ਲਿਆਂਦੀ ਜਾ ਸਕਦੀ ਹੈ। ਅਜੋਕੀ ਪੂੰਜੀਵਾਦੀ ਪ੍ਰਣਾਲੀ ਨੂੰ ਕੇਵਲ ਇਕ "ਸਾਜ਼ਸ਼" ਬਣਾ ਕੇ ਪੇਸ਼ ਕਰਨ ਅਤੇ ਇਸ ਨੂੰ ਸਤਾਰ੍ਹਵੀਂ ਅਠਾਰਵੀਂ ਸਦੀ ਦੇ ਗੁਰੀਲਾ ਯੁੱਧਾਂ ਵਰਗੀਆਂ ਜੁਗਤਾਂ ਨਾਲ ਢਾਹੁਣ ਦੇ ਸਬਕ ਦੇਣ ਵਾਲੇ ਵਿਦਵਾਨ ਖੁਦ ਇਕ 'ਸਾਜ਼ਸ਼' ਦਾ ਸ਼ਿਕਾਰ ਹਨ ਜਾਂ ਕੋਈ ਨਵੀਂ ਸਾਜ਼ਸ਼ ਰਚਣ ਦੇ ਯਤਨਾਂ ਵਿਚ ਹਨ। ਉਹ ਰਾਸ਼ਟਰੀ ਤੇ ਅੰਤਰਰਾਸ਼ਟਰੀ ਪੱਧਰ 'ਤੇ ਤਾਕਤਾਂ ਦੇ ਤੋਲ ਅਤੇ ਇਤਿਹਾਸ ਦੀ ਗਤੀ ਨੂੰ ਨਾ ਦੇਖਣ ਸਮਝਣ ਦੀ ਮੁਜਰਮਾਨਾ ਗਲਤੀ ਹੀ ਨਹੀਂ ਕਰ ਰਹੇ ਸਗੋਂ ਆਪਣੇ ਪਾਠਕਾਂ ਦਾ ਮੂੰਹ ਵੀ ਭਵਿੱਖ ਦੀ ਥਾਂ ਅਤੀਤ ਵਲ ਮੋੜਨ ਦੇ ਗੁਨਾਹਗਾਰ ਹਨ। ਅਜਿਹੀ ਪ੍ਰਵਿਰਤੀ ਧਾਰਮਿਕ ਤਾਂ ਹੋ ਸਕਦੀ ਹੈ, ਮਾਰਕਸਵਾਦੀ ਬਿਲਕੁਲ ਨਹੀਂ।



[ਸਹਾਇਕ ਸੰਪਾਦਕ, ਪੰਜਾਬੀ ਟ੍ਰਿਬਿਊਨ, ਚੰਡੀਗੜ੍ਹ]

## ਗ਼ਜ਼ਲ/ਦੇਵ ਰਾਊਕੇ

ਆਪਣੇ ਕੰਮ ਤੋਂ ਥੱਕਾ ਟੁੱਟਾ ਮੈਂ ਜਦ ਵੀ ਘਰ ਆਇਆ ।
ਐਪਰ ਮੈਥੋਂ ਪਹਿਲਾਂ ਮੁੜਿਐ ਸੋਚ ਮਿਰੀ ਦਾ ਸਾਇਆ ।।

ਉਸਨੇ ਪਾਰ ਨਹੀਂ ਲੱਗਣਾ ਰਹਿ ਜਾਣੈ ਅਧਵਾਟੇ,
ਜਿਸ ਨੇ ਵੀ ਜਜ਼ਬਾਤੀ ਰੌਂ ਵਿਚ ਆਪਣਾ ਪੈਰ ਉਠਾਇਆ ।

ਪਲ-ਪਲ ਪਿੱਛੋਂ ਹਰ ਬੁਲਬੁਲ ਦੀ ਇੱਜ਼ਤ ਲੁੱਟੀ ਜਾਵੇ,
ਮਾਲੀ ਦੇ ਹੁੰਦਿਆਂ ਬਦਜ਼ਾਤਾਂ ਕਿੰਨਾ ਨ੍ਹੇਰ ਮਚਾਇਆ ।

ਮੇਰੇ ਦਿਲ ਵਿਚ ਯਾਦ ਤਿਰੀ ਦੀ ਉੱਠੀ ਪੀੜ ਅਵੱਲੀ,
ਜਦ ਸਾਕੀ ਨੇ ਹਰ ਇਕ ਰਿੰਦ ਨੂੰ ਹੱਥੀਂ ਜਾਮ ਫੜਾਇਆ ।

ਹਰ ਬਹਾਰ ਇਕ ਮੁੱਦਤ ਆਪਾਂ ਭੁੱਖਣ-ਭਾਣੇ ਮਾਣੀ,
ਏਸ ਬਾਗ ਵਿਚ ਹਰ ਫੁੱਲ ਪੈਦਾ ਮੌਜ ਮਨਾਉਂਦਾ ਆਇਆ ।।

ਜੇ ਬਣਨੈਂ ਅਸਮਾਨੀ ਤਾਰੇ ਤਾਂ ਕਰਕੇ ਕੁਝ ਦੱਸੋ,
ਮਿੱਟੀ ਦੇ ਵਿਚ ਮਿਲ ਜਾਉਗੇ ਜੇ ਨਾ ਇਸ਼ਕ ਨਿਭਾਇਆ ।

ਸਾਕੀ ਸਾਰੀ ਮਹਿਫਲ ਅੰਦਰ ਡਿੱਠਾ ਨਿਯਮ ਅਨੋਖਾ,
ਜੋ ਕਿਰਕੀ ਨਾਲ ਖੋਹ ਲਿਆ ਹੱਥੋਂ ਜਾਮ ਬੁੱਲ੍ਹਾਂ ਨੂੰ ਲਾਇਆ ।

ਸਾਡਾ ਰਾਹ ਹੱਕ-ਸੱਚ ਦਾ ਰਾਹ ਹੈ ਪੈਰ-ਨ-ਪਿੱਛੇ ਧਰਨੇ,
ਜੂਝ ਮਰਾਂਗੇ ਜਿਸ ਨੇ ਸਾਨੂੰ ਇਸ ਰਾਹ ਤੋਂ ਭਟਕਾਇਆ ।

ਸਾਰੀ ਉਮਰ ਐ ਦੇਵ ਅਸਾਂ ਨੇ ਹੈ ਤਕਲੀਫਾਂ ਝੱਲੀਆਂ,
ਹਾਲੇ ਪਤਾ ਨੀ ਕਦ-ਤਕ ਰਹਿਣੈਂ ਤਕਲੀਫਾਂ ਦਾ ਸਾਇਆ ।



[ਰਾਹੀਂ ਅਮਰ ਟੈਂਟ ਹਾਊਸ, ਮੰਡੀ ਨਿਹਾਲ ਸਿੰਘ ਵਾਲਾ, ਜ਼ਿਲਾ ਫਰੀਦਕੋਟ]

## ਸੁਲਗਦੀ ਸੋਚ/ਤਰਲੋਚਨ ਸਮਾਧਵੀ

ਮੇਰੇ ਘਰ ਦਾ ਅੰਦਾਜ਼ਾ ਤੂੰ
ਸਰਕਾਰੀ ਰਸਾਲੇ ਤੋਂ ਹੀ ਲਾਇਆ ਹੈ
ਤੂੰ ਮੇਰੇ ਘਰ ਦੀਆਂ ਧੁਖਦੀਆਂ ਕੰਧਾਂ ਦੀ ਤਵਾਰੀਖ ਨਹੀਂ ਪੜ੍ਹੀ
ਜੇ ਪੜ੍ਹੀ ਹੁੰਦੀ ਤਾਂ ਤੇਰੇ ਜ਼ਿਹਨ ਵਿੱਚ ਫੈਲਿਆ ਭਰਮ ਟੁੱਟ ਜਾਣਾ ਸੀ
ਤੇ ਤੂੰ ਮਹਿਸੂਸ ਕਰਨਾ ਸੀ ਜਵਾਨ ਹੁੰਦੀ ਗੁਰਬਤ ਦਾ ਸੇਕ

ਮੇਰੇ ਮਿੱਤਰ
ਸਰਕਾਰੀ ਅੰਕੜੇ ਤਰੱਕੀ ਦਾ ਰਿਕਾਰਡ ਹੀ ਹੋ ਸਕਦੇ ਹਨ
ਵਹੀਆਂ 'ਚ ਰਿਸਦੇ ਜ਼ਖਮਾਂ ਦੀ ਮਰ੍ਹਮ ਨਹੀਂ ਬਣਦੇ
ਜਿਵੇਂ ਨਿਰੇ ਨਾਅਰੇ ਧੁਖਦੇ ਜੰਗਲ ਦੀ ਅੱਗ ਨਹੀਂ ਬੁਝਾ ਸਕਦੇ

ਉਂਜ ਤਾਂ ਸ਼ਾਇਦ ਤੂੰ ਵੀ ਪੜ੍ਹੀ ਹੋਵੇਗੀ
'ਹਰੇ ਇਨਕਲਾਬ' ਦੀ ਸ਼ੋਖ ਜਿਹੀ ਵਾਰਤਾ
ਤੇ ਦੇਖੀ ਹੋਵੇਗੀ ਦੂਰਦਰਸ਼ਨ 'ਤੇ
ਪੱਕੇ ਬਨੇਰਿਆਂ ਉਪਰ ਖੇਡਦੀ ਖੁਸ਼ਹਾਲੀ
ਪਰ ਤੂੰ ਪੌਣਾਂ ਚ 'ਟੁਟੇ ਹੌਕਿਆਂ ਦੀ ਆਵਾਜ਼ ਨਹੀਂ ਸੁਣੀ
ਤੇ ਨਾ ਹੀ ਦੇਖੀ ਹੈ ਕੱਚੇ ਬਨੇਰਿਆਂ 'ਤੇ ਦਮ ਤੋੜਦੀ
ਉਦਾਸ ਜਿਹੀ ਚੁੱਪ
ਉਂਜ ਤਾਂ ਮੈਨੂੰ ਵੀ ਪਤਾ ਹੈ ਮਹਿਬੂਬ ਦੀਆਂ ਅੱਖਾਂ ਵਿੱਚ ਡੁਬਕੇ
ਬਾਪੂ ਸਿਰ ਉਸਰਦੇ ਕਰਜ਼ੇ ਦਾ ਫਿਕਰ ਨਜ਼ਰ ਅੰਦਾਜ਼ ਕਰਨਾ
ਤੇ ਗੋਰੇ ਹੁਸਨ ਦੀਆਂ ਬਾਤਾਂ ਪਾਕੇ, ਬੁਲ੍ਹਾਂ ਉਪਰ ਜੀਭ ਫੇਰਨੀ
ਪਰ ਮੈਨੂੰ ਇਹ ਆਤਮ ਹੱਤਿਆ ਜਿਹਾ ਲਗਦਾ ਹੈ

ਮੈਂ ਨਹੀਂ ਚਾਹੁੰਦਾ ਕਿ ਹੋਠਾਂ ਨੂੰ ਜੰਦਰੇ ਹੋਣ
ਤੇ ਅੱਖਾਂ ਉਪਰ ਸੰਗੀਨ ਪਹਿਰੇ
ਮੈਂ ਨਹੀਂ ਚਾਹੁੰਦਾ ਕਿ ਸੁਪਨਿਆਂ ਨੂੰ ਸਹਿਕਦਿਆਂ ਦਫਨਾਇਆ ਜਾਵੇ
ਤੇ ਆਵਾਜ਼ਾਂ ਨੂੰ ਡੱਕ ਦਿਤਾ ਜਾਵੇ ਧੜਕਦੀਆਂ ਹਿਕੜੀਆਂ ਅੰਦਰ
ਪਰ ਮੇਰੇ ਕਹਿਣ ਤੇ ਕੀ ਹੈ ?

ਉਂਜ ਤੂੰ ਮੇਰੇ ਘਰ ਦਾ ਅੰਦਾਜ਼ਾ
ਸਰਕਾਰੀ ਰਸਾਲੇ ਤੋਂ ਹੀ ਲਾਇਆ ਹੈ।

]ਪਿੰਡ ਸਮਾਧ ਭਾਈ, ਜ਼ਿਲਾ ਫਰੀਦਕੋਟ]



## ਬੁੱਧਜੀਵੀ ਸ਼੍ਰੇਣੀ : ਵਰਤੋਂ, ਕੁਵਰਤੋਂ ਅਤੇ ਅਣਗਹਿਲੀ/ਕਿਰਪਾਲ ਸਿੰਘ ਆਜ਼ਾਦ

ਸ਼੍ਰੇਣੀ ਵੰਡ, ਮਨੁੱਖ ਦੀ ਸਮਾਨਾਂਤਰ ਭਾਂਤ ਦੀ ਵੰਡ ਹੈ। ਆਰਥਿਕਤਾ ਉਪਰ ਆਧਾਰਿਤ ਸ਼੍ਰੇਣੀ ਵੰਡ ਹੀ ਮੁਖ ਵੰਡ ਹੈ ਕਿਉਂਕਿ ਇਹ ਇਤਿਹਾਸਕ ਅਤੇ ਸਮਾਜਕ ਘਟਨਾ-ਪ੍ਰਵਾਹਾਂ ਨੂੰ ਨਿਸਚਿਤ ਕਰਦੀ ਹੈ।

ਵੰਡਾਂ ਤਾਂ ਹੋਰ ਵੀ ਹਨ। ਰੇਖਾਂਸ਼ਕ ਭਾਂਤ ਦੀ ਵੀ ਇਕ ਵੰਡ ਹੈ ਜੋ ਸਮਾਜ ਨੂੰ ਮਾਨਸਿਕ ਪੱਖ ਤੋਂ ਦੇਖਦੀ, ਕੁਝ ਮਨੁੱਖਾਂ ਨੂੰ ਬੌਧਿਕ ਜਾਂ ਬੁੱਧਜੀਵੀ ਦਾ ਨਾਂ ਦੇਂਦੀ ਹੈ।

ਪੁਰਾਤਨ ਸਮਾਜਕ ਚਿੰਤਨ ਨੇ ਮਾਨਸਿਕ ਸਰਗਰਮੀ ਦੇ ਪੱਖ ਤੋਂ ਸਮਾਜ ਨੂੰ ਦੇਖਦਿਆਂ, ਬੁੱਧਜੀਵੀ ਨੂੰ ਕਦੇ ਬ੍ਰਾਹਮਣ, ਕਦੇ ਫਿਲਾਸਫਰ, ਕਦੇ ਉਲਮਾ ਜਿਹੇ ਨਾਂ ਦਿੱਤੇ ਹਨ।

ਬੁੱਧਜੀਵੀ ਸ਼੍ਰੇਣੀ ਦੇ ਵਿਅਕਤੀ ਆਪਣੇ ਗਿਆਨ-ਵਿਗਿਆਨ ਦੇ ਕੋਣ ਤੋਂ ਬੀਤੇ ਦਾ ਵਿਸ਼ਲੇਸ਼ਣ ਕਰਦੇ, ਵਰਤਮਾਨ ਦੀ ਨਬਜ਼ 'ਤੇ ਹੱਥ ਰਖਦੇ ਹਨ, ਭਵਿੱਸ਼ ਦੀ ਹੋਣੀ ਨੂੰ ਨੀਝਦੇ ਹਨ ਅਤੇ ਆਪਣੇ ਹਿਤਾਂ ਅਨੁਸਾਰ ਇਸ ਹੋਣੀ ਨੂੰ ਟਾਲਣ ਜਾਂ ਲਿਆਉਣ ਲਈ ਇਕ ਜਾਂ ਦੂਜੀ ਸ਼੍ਰੇਣੀ ਦਾ ਸਾਥ ਦੇਂਦੇ ਹਨ।

ਬੁੱਧਜੀਵੀ ਦਾ ਦ੍ਰਿਸ਼ਟੀਕੋਣ ; ਉਸ ਦਾ ਪੱਖ ਲੈਣਾ ਦੱਸਦਾ ਹੈ ਕਿ ਉਹ ਰਾਜ-ਬਲ ਨਾਲ ਹੈ ਜਾਂ ਜਨ-ਬਲ ਨਾਲ। ਦ੍ਰਿਸ਼ਟੀਕੋਣ ਅਤੇ ਕਾਰਜ-ਖੇਤਰ, ਕਿਸੇ ਵੀ ਗਿਆਨ ਦੇ ਹੋਣ ਜਾਂ ਵਿਗਿਆਨ ਦੇ, ਜਿਸ ਹੱਦ ਤੱਕ ਬੁਧਜੀਵੀ ਦੂਰਬੀਨ ਹੈ ਜਾਂ ਖੁਰਦਬੀਨ ਜਾਂ ਸੁਹਿਰਦ ਉਸ ਹੱਦ ਤੱਕ ਉਹ ਜਨ-ਬਲ ਦਾ ਸਾਥ ਦੇਂਦਾ ਹੈ। ਜਨ-ਬਲ ਦਾ ਆਧਾਰ ਸਰੀਰਕ ਕਿਰਤ ਹੈ ਅਤੇ ਬੁੱਧ-ਬਲ ਦੀ ਟੇਕ ਮਾਨਸਿਕ ਕਿਰਤ ਹੈ। ਕਿਰਤ ਹੋਣਾ ਦੋਹਾਂ ਦੀ ਸਾਂਝ ਹੈ। ਸ਼ੋਸ਼ਣ ਦੋਹਾਂ ਦਾ ਸਾਂਝਾ ਦੁਸ਼ਮਣ ਹੈ।

ਬੁੱਧਜੀਵੀ ਦੇ ਪੱਖ ਅਨੁਸਾਰ ਰਾਜ-ਬਲ ਦਾ ਉਸ ਨਾਲ ਇਕ ਜਾਂ ਦੂਜਾ ਸੰਬੰਧ ਅਤੇ ਵਤੀਰਾ ਰਿਹਾ ਹੈ। ਰਾਜ-ਬਲ ਦਾ ਸਦਾ ਇਹ ਯਤਨ ਰਿਹਾ ਹੈ ਕਿ ਹੋਣੀ ਨੂੰ ਟਾਲਣ ਲਈ ਜੇ ਸੰਭਵ ਹੋਵੇ ਤਾਂ ਬੁੱਧਜੀਵੀ ਤੋਂ ਇਲਾਜ ਕਰਾਏ (ਲੋਕਾਂ ਦੇ ਵਿਚਾਰ ਧੁੰਦਲਾਵੇ) ਨਹੀਂ ਤਾਂ ਰੋਗ ਦੀ ਤਸ਼ਖੀਸ ਜ਼ਰੂਰ ਕਰਾਏ। ਇਸ ਰੰਮ ਲਈ ਰਾਜ-ਬਲ ਤਾਜ ਤੇ ਤਖਤ ਅਪਨਾਉਣ ਤੋਂ ਪਹਿਲਾਂ ਬੁੱਧ-ਬਲ ਦੀ ਸ਼ਾਗਿਰਦੀ ਕਰਦਾ ਹੈ ਅਤੇ ਮਗਰੋਂ ਸਰਪ੍ਰਸਤੀ।

ਪਰ ਸੁਹਿਰਦ ਬੁੱਧ-ਬਲ ਸੱਚ ਦੀ ਆਪਣੀ ਜਗਿਆਸਾ ਕਰਨ ਪ੍ਰਮਾਣੀਕਤਾ ਦੇ ਟਾਕਰੇ 'ਤੇ ਮੌਲਿਕਤਾ ਦਾ ਰਾਹ ਫੜਦਾ ਹੈ। ਸਥਿਰਤਾ ਦੀ ਥਾਂ ਵਿਕਾਸ ਦਾ ਰਾਹ ਅਪਨਾਉਂਦਾ ਹੈ ; ਰਾਜ-ਬਲ ਦੀ ਥਾਂ ਜਨ-ਬਲ ਦਾ ਪੱਖ ਲੈਂਦਾ ਹੈ--ਉਸ ਦਾ ਕਾਰਜ ਖੇਤਰ ਗਿਆਨ ਹੋਵੇ ਜਾਂ ਵਿਗਿਆਨ, ਧਰਮ ਦਾ ਹੋਵੇ ਜਾਂ ਰਾਜਨੀਤੀ ਦਾ।

ਅਰਸਤੂ, ਦਰੋਣਾਚਾਰੀ, ਚਾਣਕਯ ਅਤੇ ਬੈਰਮਖਾਂ ਰਾਜ-ਬਲ ਦੀ ਸ਼ਾਗਿਰਦੀ ਦੀਆਂ ਉਹ ਮਿਥ-

ਹਾਸਕ-ਇਤਿਹਾਸਕ ਉਦਾਹਰਣਾਂ ਹਨ ਜੋ ਵਿਅਕਤੀ-ਪ੍ਰਧਾਨ ਇਤਿਹਾਸਕਾਰੀ ਰਾਹੀਂ ਆਮ ਦਿਸਦੀਆਂ ਹਨ । ਸਾਮੰਤੀ-ਜਾਗੀਰੂ ਯੁੱਗ ਵਿਚ ਕਲਾ, ਗਿਆਨ-ਵਿਗਿਆਨ ਦੇ 'ਰਾਊਂਡ ਟੇਬਲੀ' ਜਾਂ ਨੌ-ਰਤਨੀ ਫਿਲਾਸਫਰ, ਉਲਮਾ ਤੇ ਮਹਾਂ ਪੰਡਤ ਰਖਣੇ ਰਾਜ-ਬਲ ਦੀ ਕੀਤੀ ਸਰਪ੍ਰਸਤੀ ਵੀ ਸੀ ਅਤੇ ਰਾਜ ਦਰਬਾਰ ਦੀ ਸ਼ਾਨ ਵੀ ।

ਰਾਜ-ਬਲ ਜਦ ਤਲਵਾਰ ਦੀ ਨੋਕ ਵਰਗੀ ਫੌਜੀ ਜਾਂ ਸ਼ਹਿਰੀ ਡਿਕਟੇਟਰਸ਼ਿਪ ਦਾ ਰੂਪ ਧਾਰ ਲੈਂਦਾ ਹੈ ਤਾਂ ਸਮੁੱਚੀ ਬੁੱਧਜੀਵੀ ਸ਼੍ਰੇਣੀ ਦੀਆਂ ਕਿਰਤਾਂ ਤੇ ਪ੍ਰਾਪਤੀਆਂ ਤੋਂ ਲੈ ਕੇ ਸਰੀਰਾਂ ਨੂੰ ਕਿਵੇਂ ਸਾੜਿਆ ਕੋਹਿਆ ਜਾਂਦਾ ਹੈ—ਇਹ ਦੇਖਣਾ ਹੋਵੇ ਤਾਂ ਦੂਜੀ ਸੰਸਾਰ ਜੰਗ ਸਮੇਂ ਪੱਛਮੀ ਯੂਰਪ ਵਿਚ ਦੋ ਫਾਸ਼ੀ-ਨਾਜ਼ੀ ਰਾਜਾਂ ਤੋਂ ਲੈ ਕੇ ਅਜੋਕੇ ਪੂਰਬ ਦੇ ਦੋ ਹਿੰਦ-ਚੀਨੀ ਦੇਸਾਂ ਵਿਚ ਅਮਰੀਕੀ ਰਾਜ-ਬਲ ਦੇ ਕਾਰਿਆਂ ਨੂੰ ਦੇਖਿਆ ਜਾ ਸਕਦਾ ਹੈ ।

ਪੂੰਜੀਵਾਦ ਵਿਚ ਰਾਜ-ਬਲ ਬੁੱਧਜੀਵੀ ਨੂੰ ਬੜੀ ਰਵਾਦਾਰੀ ਵਿਚ ਮਿਲਦਾ ਹੈ ਜਦ ਬੁੱਧਜੀਵੀ ਇਕ ਸ਼੍ਰੇਣੀ ਰੂਪ ਵਿਚ ਉਸ ਦੇ ਸਾਹਮਣੇ ਹੋਵੇ । ਮਿੱਠਤ ਨਾਲ ਸਲਾਹ ਲੈਂਦਾ ਹੈ, ਨਾਲ ਰਲਾਉਂਦਾ ਹੈ ਅਤੇ ਮਿੱਠੀ ਛੁਰੀ ਦੀ ਮਾਰ ਮਾਰਦਾ ਹੈ । ਪੂੰਜੀਵਾਦ ਵਿਚ ਵਿਦਿਆ, ਗਿਆਨ ਤੇ ਵਿਗਿਆਨ ਦੀਆਂ ਕਈ ਸ਼ਾਖਾਂ ਵਿਕਸਿਤ ਹੋ ਜਾਣ ਨਾਲ, ਸੰਸਥਾਵਾਂ, ਪ੍ਰਕਾਸ਼ਨ ਤੇ ਪ੍ਰਸ਼ਾਸਨ ਵਿਚ ਬੁੱਧਜੀਵੀ ਤੋਂ ਲੈ ਕੇ ਉਚ-ਮਾਹਿਰ ਦਾ ਰੋਲ ਵਧ ਜਾਣ ਕਾਰਨ ਰਾਜ-ਬਲ ਇਸ ਤੋਂ ਬਿਨਾਂ ਹੋਰ ਕੁਝ ਕਰ ਵੀ ਨਹੀਂ ਸਕਦਾ । ਬੁੱਧਜੀਵੀ ਹੁਣ ਇਕ ਸ਼੍ਰੇਣੀ ਮੰਨੀ ਜਾਣ ਲੱਗੀ ਹੈ ।

ਇਸੇ ਲਈ ਪੂੰਜੀਵਾਦੀ ਦੇਸਾਂ ਦੇ ਪ੍ਰਧਾਨ ਮੰਤਰੀਆਂ ਜਾਂ ਰਾਜ ਦੇ ਮੁਖੀਆਂ ਨੇ ਇਸ ਸਦੀ ਦੇ ਲਗਪਗ ਸ਼ੁਰੂ ਤੋਂ ਧਾਰਮਿਕ ਜਾਂ ਸਮਾਜਕ ਚਿੰਤਕ ਜਾਂ ਸਾਹਿਤ ਤੇ ਕਲਾ ਦੇ ਸ਼ਰੋਮਣੀ ਨੂੰ ਮਿਲਣਾ ਫੈਸ਼ਨ ਤੋਂ ਲੈ ਕੇ ਆਪਣਾ ਸਨਮਾਨ ਸਮਝ ਲਿਆ ਹੈ । ਰਾਜਨੀਤਕ ਲੀਡਰਸ਼ਿਪ ਆਪਣੀਆਂ ਨੀਤੀਆਂ ਲਈ ਤੱਥ ਤੋਂ ਲੈ ਕੇ ਤਸਦੀਕ ਤਕ ਪ੍ਰਸਿੱਧ ਬੁੱਧਜੀਵੀਆਂ ਤੋਂ ਲੈਂਦੀ ਹੈ । ਪੂੰਜੀਵਾਦੀ ਰਾਜ-ਬਲ ਬੁੱਧਜੀਵੀ ਨੂੰ ਲੋਕਾਂ ਵਿਚ ਖੜਾ ਕਰ ਆਦਰ ਦੇਂਦਾ, ਅਗਵਾਈ ਮੰਗਦਾ ਹੈ ਅਤੇ ਅੰਦਰਖਾਨੇ ਜੰਗੀ ਤੋਂ ਲੈ ਕੇ ਉਪ-ਭੋਗਤਾ ਉਪਜ ਲਈ ਟੀਚੇ ਫ਼ਾਹਕੇ ਦੇਂਦਾ ਹੈ—ਸਨਮਾਨਾਂ, ਇਨਾਮਾਂ ਅਤੇ ਨੌਕਰੀਆਂ ਦੇ ਜ਼ੋਰ ਆਪਣੀਆਂ ਨੀਤੀਆਂ ਤੇ ਕਦਰਾਂ ਲਈ ਸਿਧਾਂਤ, ਵਿਆਖਿਆ ਤੇ ਫੁਰਮਾਨ ਘੜਾਉਂਦਾ ਹੈ ।

ਅਗਵਾਈ ਦੇਣ ਦੀ ਸਥਿਤੀ ਤੋਂ ਉਤਰਕੇ ਅਗਵਾਈ ਅਤੇ ਹੁਕਮ ਲੈਣ ਦੀ ਸਥਿਤੀ ਵਿਚ ਪਹੁੰਚ ਜਾਣ ਕਾਰਨ ਸੱਚੇ ਬੁੱਧਜੀਵੀ ਨੂੰ ਪ੍ਰਯੋਗਸ਼ਾਲਾ, ਪ੍ਰਸ਼ਾਸਨ, ਅਕਾਦਮੀ ਅਤੇ ਸਮਾਜ ਅੰਦਰ ਜਾਂ ਤਾਂ ਜਗਿਆਸਾ, ਮੌਲਿਕਤਾ ਅਤੇ ਸੱਚ ਦੀ ਓਟ ਲੈਣੀ ਪੈਂਦੀ ਹੈ ਜਾਂ ਉਸ ਨੂੰ ਸੱਚ ਦਾ ਲੜ ਛੱਡਕੇ ਰਾਜ-ਬਲ ਦੀ ਨੀਤੀ ਅਤੇ ਹਿੱਤਾਂ ਦੀ ਚਾਕਰੀ ਕਰਨੀ ਪੈਂਦੀ ਹੈ । ਇੰਜ ਬੁੱਧਜੀਵੀ ਸ਼੍ਰੇਣੀ ਦੋ ਸਮਾਨਾਂਤਰ ਧੜਿਆਂ ਵਿਚ ਵੰਡੀ ਜਾਂਦੀ ਹੈ । ਜਗਿਆਸਾ, ਮੌਲਿਕਤਾ ਤੇ ਲੋਕਤਾ ਨਾਲ ਜੁੜਿਆ ਸੁਹਿਰਦ ਸੰਘਰਸ਼ ਰੱਤਾ ਬੁੱਧਜੀਵੀ ਅਤੇ ਡਿਊਟੀ ਵਜਾਉਂਦਾ, ਪ੍ਰਮਾਣੀਕਤਾ ਤੇ ਸੱਤਾ ਅੱਗੇ ਗੋਡੇ ਟੇਕੂ ਦੜ-ਵੱਟ ਬੁੱਧਜੀਵੀ—ਬੁੱਧਜੀਵੀ ਨਹੀਂ ਅੰਨ ਜਾਂ ਲਹੂ-ਜੀਵੀ ।

ਵਿਗਿਆਨ ਵਿਚ ਮੌਲਿਕ ਕਾਢ ਤੋਂ ਲੈ ਕੇ ਤਕਨੀਕ ਤੱਕ ਦੇ ਖੇਤਰਾਂ ਅਤੇ ਮਾਨਵੀ ਗਿਆਨਾਂ (Humanities) ਤੋਂ ਲੈ ਕੇ ਸਾਹਿਤ ਤੇ ਲਲਿਤ ਕਲਾਵਾਂ ਤੱਕ ਹਰ ਰਚਨਾਤਮਕ ਕਾਮੇ ਦੇ ਬੁੱਧਜੀਵੀ ਸ਼੍ਰੇਣੀ ਵਿਚ ਸ਼ਾਮਲ ਹੋ ਜਾਣ ਨਾਲ ਪੂੰਜੀਵਾਦੀ ਰਾਜ ਸੱਤਾ ਇਸ ਵਿਸਤ੍ਰਿਤ ਸ਼੍ਰੇਣੀ ਸੰਬੰਧੀ ਵਿਸ਼ੇਸ਼ ਨੀਤੀ ਜਾਂ ਵਤੀਰਾ ਅਪਨਾਉਂਦੀ ਹੈ ।

ਵਿਗਿਆਨਾਂ; ਮਾਨਵੀ ਗਿਆਨਾਂ, ਲੇਖਣੀ ਤੇ ਕਲਾਵਾਂ ਵਿਚ ਸੰਘਣੇ ਤੇ ਵਿਸ਼ੇਸ਼ੀਕ੍ਰਿਤ ਕਾਰਜ ਸਦਕਾ, ਬੁੱਧਜੀਵੀ ਸ਼੍ਰੇਣੀ ਦੇ ਖਿਲਰੀ ਤੇ ਵੰਡੀ ਰਹਿਣ ਕਾਰਨ ਰਾਜ ਸੱਤਾ ਨੂੰ ਇਸ ਸ਼੍ਰੇਣੀ ਨਾਲ ਕਦੇ ਕਦੇ ਹੀ ਉਂਜ ਨਜਿੱਠਣਾ ਪੈਂਦਾ ਹੈ ਜਿਵੇਂ ਉਹ ਟਰੇਡ ਯੂਨੀਅਨ ਅਤੇ ਹੋਰਨਾਂ ਸਮਾਜਕ ਜਥੇਬੰਦੀਆਂ ਨਾਲ ਨਜਿੱਠਦੀ ਹੈ।

ਇਹ ਕੇਵਲ ਵਿਗਿਆਨਕ ਸਮਾਜਵਾਦ ਹੈ ਜੋ ਬੁੱਧਜੀਵੀ ਨੂੰ ਆਪਣੇ ਕਿਰਤ ਖੇਤਰ ਤੋਂ ਲੈ ਕੇ ਕਿਰਤ ਦੀਆਂ ਆਰਥਿਕ ਹਾਲਤਾਂ ਤਕ ਵਾਰਾ ਖਾਂਦਾ ਹੈ।

ਵਿਗਿਆਨਕ ਸਮਾਜਵਾਦ ਜਾਂ ਮਾਰਕਸਵਾਦ ਕਿਉਂਕਿ ਵਿਗਿਆਨਕ ਹੈ ਇਸ ਲਈ ਕੁਦਰਤ ਤੋਂ ਲੈ ਕੇ ਭੌਤਿਕਤਾ ਤੱਕ ਦਾ ਗਿਆਨ ਜਿੰਨਾ ਵੀ ਵਿਗਿਆਨਕ ਹੈ, ਮਾਰਕਸਵਾਦ ਉਸ ਉਪਰ ਆਧਾਰਿਤ ਹੈ। ਇਹ ਗਿਆਨ ਨੂੰ ਨਿਰੰਤਰ ਮੰਨਦਾ ਹੈ। ਇਸ ਲਈ ਇਹ ਆਪਣੇ ਆਰਥਿਕ ਅਤੇ ਰਾਜਨੀਤਕ ਤਜਰਬਿਆਂ ਨੂੰ ਵਿਗਿਆਨਮਈ ਹੀ ਨਹੀਂ ਬਣਾਈ ਰਖਦਾ ਸਗੋਂ ਭੌਤਿਕੀ ਵਿਗਿਆਨਾਂ ਦੀਆਂ ਨਵੀਨਤਮ ਕਾਢਾਂ ਨਾਲ ਆਪਣੇ ਸਿਧਾਂਤ ਦੀ ਤਸਦੀਕ ਕਰਦਾ ਹੈ, ਮਾਨਵੀ ਗਿਆਨਾਂ ਦੀਆਂ ਲੱਭਤਾਂ ਨਾਲ ਆਪਣੀਆਂ ਨੀਤੀਆਂ ਨੂੰ ਸੋਧਦਾ ਅਤੇ ਅਮੀਰ ਬਣਾਉਂਦਾ ਹੈ।

ਆਜ਼ਾਦੀ ਤੋਂ ਮਗਰੋਂ ਸਾਡੇ ਦੇਸ ਵਿਚ ਬੁੱਧਜੀਵੀ ਨਾਲ ਕਿਵੇਂ ਬੀਤੀ ਹੈ ?

ਰਾਜ ਸੱਤਾ ਵਿਚ ਆਈ ਮੁਖ ਪਾਰਟੀ ਜਿਸ ਹੱਦ ਤੱਕ ਰੌਸ਼ਨ-ਦਿਮਾਗ ਪੂੰਜੀਵਾਦੀ ਸੀ ਉਸ ਹੱਦ ਤੱਕ ਸੱਤਾਧਾਰੀਆਂ ਵਿਚ ਉਦਾਰਵਾਦ ਸੀ, ਉਪਜ ਤੇ ਵਿਕਾਸ ਦੀ ਲੋੜ ਸੀ ਇਤਿਹਾਸਕਾਰੀ, ਸਾਹਿਤ ਤੇ ਸਭਿਆਚਾਰ ਦੇ ਖੇਤਰਾਂ ਨੂੰ ਧਰਮ-ਨਿਰਪੱਖਤਾ ਲਈ ਉਤਸ਼ਾਹਿਆ ਗਿਆ, ਸਾਇੰਸਦਾਨਾਂ ਅਤੇ ਤਕਨੀਸ਼ਨਾਂ ਨੂੰ ਅਜਿਹੇ ਰਾਸ਼ਟਰੀ ਵਿਕਾਸ ਲਈ ਪ੍ਰੇਰਿਆ ਗਿਆ ਜਿਹੜਾ ਅੰਤਰਰਾਸ਼ਟਰੀ ਵਿਕਾਸ ਦੀ ਦੌੜ ਵਿਚ ਉਤਰ ਸਕੇ ਅਤੇ ਦੇਸ ਵਿਚ ਜਿਸ ਦੇ ਫਲ ਖਾ ਖਾ ਜਾਂ ਵੱਡਾ ਪੂੰਜੀਵਾਦੀ ਆਫਰ ਜਾਏ ਜਾਂ ਭਰਿਸ਼ਟ ਸਿਆਸਤਦਾਨ ਅਤੇ ਅਫਸਰ।

ਪ੍ਰਸ਼ਨ ਹੈ ਕਿ ਅਜੇ ਤੱਕ ਭਾਰਤੀ ਬੁੱਧਜੀਵੀ ਨੂੰ ਰੋਮਾਂਟਿਕ ਜਾਂ ਆਦਰਸ਼ਵਾਦੀ ਦ੍ਰਿਸ਼ਟੀਕੋਣ ਤੋਂ ਬਿਨਾਂ ਜੋ ਅੰਕਿਆ ਗਿਆ ਹੈ ਤਾਂ ਉਹ ਰਾਜਨੀਤਕ ਅਤੇ ਆਰਥਿਕ ਵਿਕਾਸ ਵਿਚ ਇਸ ਸ਼੍ਰੇਣੀ ਨੂੰ ਵਰਤਣ-ਵਾਹੁਣ ਲਈ ਸੀ ਜਾਂ ਵਿਸ਼ਵ ਗਿਆਨ ਤੋਂ ਲੈ ਕੇ ਭਾਰਤੀ ਸਮਾਜ ਦੇ ਖੇਤਰਾਂ ਵਿਚ ਉਸ ਦਾ ਰੋਲ ਸਪੁਰਦ ਕਰਨ ਲਈ ?

ਰਾਜ ਸੱਤਾ ਦੇ ਅੰਦਰ ਤੇ ਬਾਹਰ ਗਿਆਨ-ਵਿਗਿਆਨ ਤੇ ਕਲਾ ਵਿਰੋਧੀ ਸ਼ਕਤੀਆਂ ਵੀ ਹੁੰਦੀਆਂ ਹਨ ਜੋ ਕਦੇ ਵੀ ਆਪਣੇ ਲਖ-ਲੁੱਟ ਸ਼੍ਰੇਣੀ ਹਿੱਤਾਂ ਤੋਂ ਅਵੇਸਲੀਆਂ ਨਹੀਂ ਹੁੰਦੀਆਂ।

ਪ੍ਰਸ਼ਨ ਹੈ ਕਿ ਸਾਇੰਸਾਂ ਤੇ ਤਕਨੀਕਾਂ ਦਾ ਕਿਸ ਹੱਦ ਤੱਕ ਪੂੰਜੀਵਾਦੀ ਹਿੱਤਾਂ ਲਈ ਸ਼ੋਸ਼ਣ ਕੀਤਾ ਗਿਆ ਹੈ ? ਇਤਿਹਾਸ, ਸਾਹਿਤ ਤੇ ਕਲਾ ਨੂੰ ਕਿਸ ਸੀਮਾਂ ਤੱਕ ਪੂੰਜੀਵਾਦੀ ਰਾਸ਼ਟਰਵਾਦ ਲਈ ਵਾਹਿਆ ਹੈ। ਸਰਬ ਧਰਮ ਰੂੜ੍ਹੀ-ਮਿਲਗੋਭੇ ਵਾਲੀ ਧਰਮ ਨਿਰਪੱਖਤਾ ਨੇ ਕਿਸ ਹੱਦ ਤਕ ਸਾਹਿਤ ਅਤੇ ਲਲਿਤ ਕਲਾਵਾਂ ਨੂੰ ਆਪਣੀ ਰਾਜਨੀਤਕ ਜਾਂ ਟੂਰਿਸਟ ਸਟੇਜ ਲਾਉਣ ਲਈ ਵਰਤਿਆ ਹੈ ?

ਪ੍ਰਸ਼ਨ ਹੈ ਕਿ ਪੂੰਜੀਵਾਦੀ ਰੂੜ੍ਹੀਵਾਦ ਅਤੇ ਅਤਿ ਪਿਛਾਖੜ ਦੇ ਜ਼ੋਰ ਸਮੇਂ ਸਾਮਰਾਜਵਾਦ (ਜੋ ਗਿਆਨ-ਵਿਗਿਆਨ ਤੇ ਕਲਾਵਾਂ ਦੇ ਸ਼ੋਸ਼ਣ ਦਾ ਅਜਾਰੇਦਾਰ ਵੀ ਹੈ) ਸਾਹਮਣੇ ਗੋਡੇ ਟੇਕ ਕੇ ਕਿਸ ਹੱਦ ਤੱਕ ਰਾਸ਼ਟਰੀ ਗਿਆਨ-ਵਿਗਿਆਨ ਦੇ ਵਿਕਾਸ ਨੂੰ ਹੀ ਨਹੀਂ ਬੌਧਿਕ ਸ਼੍ਰੇਣੀ ਨੂੰ ਹੀ ਨੁੱਕਰੇ ਲਾਉਣ ਦੇ ਯਤਨ ਕੀਤੇ ਗਏ ? ਕਿਸ ਹੱਦ ਤੱਕ ਇਤਿਹਾਸ ਤੇ ਸਭਿਆਚਾਰਕ ਕਿਰਤਾਂ ਤੇ

ਕਾਰਜਾਂ ਨੂੰ ਰੂੜ੍ਹੀਆਂ ਤੇ ਪਿਛਾਖੜ ਕਰੁਚੀਆਂ ਨਾਲ ਗੰਧਲਾਇਆ ਗਿਆ ?

ਇਹ ਵਿਗਿਆਨਕ ਸਮਾਜਵਾਦ ਹੀ ਹੈ ਜੋ ਗਿਆਨ-ਵਿਗਿਆਨ, ਕਲਾ, ਸਾਹਿਤ ਅਤੇ ਸਭਨਾਂ ਰਚਨਾਤਮਕ ਸਰਗਰਮੀਆਂ ਨੂੰ ਵਿਕਾਸ ਦੀ ਸੇਧ ਦੇਂਦਾ ਹੈ। ਸੇਧ ਦੇਂਦਾ ਹੀ ਨਹੀਂ ਆਪਣੇ ਮੂਲ ਸਿਧਾਂਤਾਂ ਦੀ ਪੁਸ਼ਟੀ ਸਾਇੰਸ ਦੀਆਂ ਉਚਤਮ ਲੱਭਤਾਂ ਨਾਲ ਕਰਦਾ ਹੈ। ਆਪਣੀ ਰਣ-ਨੀਤੀ ਤੇ ਪੈਂਤੜੇਬਾਜ਼ੀ ਨੂੰ ਗਿਆਨ ਤੇ ਕਲਾ ਦੀਆਂ ਲੋਕ-ਪੱਖੀ ਧਾਰਨਾਵਾਂ ਨਾਲ ਮੇਲਦਾ ਤੇ ਸੂਤਰ ਕਰਦਾ ਹੈ—ਸੂਤਰ ਕਰਨ ਲਈ ਆਪ ਕੁਝ ਸਿਖਦਾ ਹੈ।

ਪ੍ਰਸ਼ਨ ਹੈ ; ਕੀ ਵਿਗਿਆਨਕ ਸਮਾਜਵਾਦ ਵਰੀਆਂ ਭਾਰਤੀ ਪਾਰਟੀਆਂ ਬੁੱਧਜੀਵੀ ਨੂੰ ਸੇਧ ਦੇਣ ਤੇ ਸਿਖਾਉਣ ਵਾਲੀ ਥਾਂ ਹੀ ਖੜੀਆਂ ਰਹਿ ਗਈਆਂ ਹਨ ਜਾਂ ਆਪ ਵੀ ਗਿਆਨ-ਵਿਗਿਆਨ, ਸਾਹਿਤ ਤੇ ਕਲਾ ਖੇਤਰਾਂ ਤੋਂ ਸਿੱਖ ਕੇ ਆਪਣਾ ਰਾਹ ਪਧਰਾਉਂਦੀਆਂ ਹਨ।

ਇਹ ਠੀਕ ਹੀ ਹੈ ਕਿ ਪੂੰਜੀਵਾਦ ਨੇ ਵਿਦਿਅਕ ਸੰਸਥਾਵਾਂ, ਸਾਹਿਤ, ਕਲਾ ਤੇ ਵਿਗਿਆਨ ਦੇ ਸਰਕਾਰੀ, ਗ਼ੈਰ-ਸਰਕਾਰੀ ਅਦਾਰਿਆਂ ਰਾਹੀਂ ਪਦਵੀਆਂ, ਸਨਮਾਨਾਂ ਤੇ ਇਨਾਮਾਂ ਨਾਲ ਬੁੱਧ-ਜੀਵੀ ਨੂੰ ਪਸਮਾਇਆ-ਪਲੋਸਿਆ ਹੈ, ਅਖਾਉਤੀ ਬੁੱਧਜੀਵੀਆਂ ਦੀ ਉਪਜ ਕੀਤੀ ਅਤੇ ਬੁੱਧਜੀਵੀ ਸ਼੍ਰੇਣੀ ਵਿਚ ਉਹਨਾਂ ਦੀ ਘੁਸ-ਪੈਠ ਕਰਾਈ ਹੈ।

ਪ੍ਰਸ਼ਨ ਹੈ ਕਿ ਸਾਡਾ ਬੁੱਧਜੀਵੀ ਕਿਸ ਹੱਦ ਤੱਕ ਵਿਗਿਆਨਕ ਸਮਾਜਵਾਦ ਪ੍ਰਤੀ ਆਪਣੇ ਰੋਲ ਤੇ ਸ਼੍ਰੇਣੀ ਕਰਤੱਵ ਨੂੰ ਸਮਝ ਸਕਿਆ ਹੈ ? ਕਿਸ ਹੱਦ ਤੱਕ ਸਮਾਜਕ ਤੇ ਵਿਗਿਆਨਕ ਸੱਚ ਨੂੰ ਪਾਉਣ ਵਿਚ ਸਫਲ ਤੇ ਸਹਾਈ ਹੋਇਆ ਹੈ ?

ਅੱਜ ਸਾਰੇ ਗਿਆਨ-ਵਿਗਿਆਨ,ਕਲਾਵਾਂ ਅਤੇ ਰਚਨਾਤਮਕ ਕਾਰਜ ਇਕ ਜਾਂ ਦੂਜੀ ਮਨੁੱਖੀ ਲੋੜ ਪੂਰੀ ਕਰਨ ਲਈ ਕਿਸੇ ਨਾ ਕਿਸੇ ਕਾਰਜ-ਬਿੰਦੂ ਉਪਰ 'ਕੱਠੇ ਹੋ ਰਹੇ ਹਨ। ਮਨੁੱਖੀ ਉਪ-ਗ੍ਰਹਿ ਨੂੰ ਬਣਾ-ਉਣ ਅਤੇ ਗ੍ਰਹਿ-ਪੰਧ ਉਪਰ ਪਾਉਣ ਲਈ ਧਾਤੂ ਵਿਗਿਆਨ, ਸ਼ਕਤੀ/ਬਾਲਣ-ਸ੍ਰੋਤ ਸ਼ਾਸਤਰ,ਰਸਾਇਣ, ਬਿਜਲ-ਐਨਜੀਨੀਅਰਿੰਗਾਂ ਅਤੇ ਖ਼ਗੋਲ ਵਿਗਿਆਨ ਦੀਆਂ ਅਨਗਣਿਤ ਸ਼ਾਖਾਂ ਇਕੱਠੀਆਂ ਹੁੰਦੀਆਂ ਹਨ। ਜਰਾਹੀਅਤ (Surgery) ਵਿਚ ਚੀਰਫਾੜ ਦੇ ਪ੍ਰਚਲਿਤ ਯੰਤਰਾਂ, ਬੇਹੋਸ਼ ਕਰਨ ਵਾਲੀਆਂ ਤਕਨੀਕਾਂ ਤੇ ਜਖਮ ਭਰਨ ਵਾਲੀਆਂ ਦੁਆਈਆਂ ਦੇ ਨਾਲ ਵਿਕਸਿਤ ਐਕਸ-ਰੇ, ਕਾਰਡੀਓਗ੍ਰਾਫੀ ਅਤੇ ਕੰਪਿਊਟਰੀਕ੍ਰਿਤ ਗਿਣਤੀਆਂ ਮਿਣਤੀਆਂ ਆ ਰਲੀਆਂ ਹਨ। ਖੋਜ, ਪੜਚੋਲ, ਕਲਾ, ਸਾਹਿਤ ਅਤੇ ਸਭਨਾਂ ਮਾਨਵੀ ਗਿਆਨਾਂ ਅਤੇ ਉਨ੍ਹਾਂ ਦੇ ਵਿਸ਼ੇਸ਼ ਅਧਿਐਨ ਆਪਸ ਵਿਚ ਸੰਸ਼ਲੇਸ਼ਿਤ ਹੋਣਾ ਲੋੜਦੇ ਹਨ।

ਪ੍ਰਸ਼ਨ ਹੈ ਕਿ ਅਜੇਹੇ ਸਮੇਂ ਅਤੇ ਤਕਾਜ਼ਿਆਂ ਵਿਚ ਸਾਡਾ ਬੁੱਧਜੀਵੀ ਆਪਣੇ ਪੇਸ਼ੇ, ਅਧਿਐਨ ਸੰਸਥਾ ਅਤੇ ਹਉਮੈ ਦੇ ਹਵਾ-ਬੰਦ ਡੱਬਿਆਂ ਵਿਚ ਕਿੰਨਾ ਕੁ ਨਿਖੜਿਆ ਬੈਠਾ ਹੈ ?



['ਆਲ੍ਹਣਾ' C-387, ਸੂਰਯ ਨਗਰ, ਗ਼ਾਜ਼ੀਆਬਾਦ-201006]

## ਤੱਥ ਅਤੇ ਰਣਜੀਤ ਗਰੇਵਾਲ/ਹਿੰਮਤ ਸਿੰਘ ਸੋਢੀ

ਜਨਵਰੀ-ਮਾਰਚ 81 ਦੇ 'ਸਿਰਜਣਾ' ਦੇ ਅੰਕ ਵਿਚ ਰਣਜੀਤ ਗਰੇਵਾਲ ਨੇ "ਤੱਥ ਤਾਂ ਕੀ ਕਹਿੰਦੇ ਹਨ" ਨਾਮੀ ਲੇਖ ਵਿਚ ਤੱਥਾਂ ਨੂੰ ਕੁਝ ਕਹਿਣ ਦੇਣ ਦੀ ਕੋਈ ਆਗਿਆ ਤਾਂ ਕੀ ਦੇਣੀ ਸੀ, ਲਗਦਾ ਹੈ ਕਿ ਤੱਥਾਂ ਨੂੰ ਉਸ ਨੇ ਬੜਾ ਤੋੜ ਮਰੋੜ ਕੇ ਆਪਣੇ ਇਕ ਵਚਿਤਰ ਥੀਸਿਸ ਦੇ ਅਨੁਸਾਰ ਢਾਲ ਕੇ ਪੇਸ਼ ਕੀਤਾ ਹੈ। ਭਗਤ ਸਿੰਘ ਦੇ ਦੋ ਮੌਲਿਕ ਲੇਖ ('ਮੈਂ ਨਾਸਤਕ ਕਿਉਂ ਹਾਂ' ਅਤੇ 'ਡਰੀਮਲੈਂਡ ਦੀ ਭੂਮਿਕਾ') ਜੇ 'ਭਗਤ ਸਿੰਘ ਯਾਦਗਾਰ ਕਮੇਟੀ' ਦੀਆਂ ਕੋਸ਼ਿਸ਼ਾਂ ਨਾਲ ਸਾਨੂੰ ਪੜ੍ਹਨ ਨੂੰ ਮਿਲੇ ਹਨ ਤਾਂ ਕੋਈ ਵਜ੍ਹਾ ਨਹੀਂ ਕਿ ਕਮੇਟੀ ਦੇ ਇਸ ਕੰਮ ਨੂੰ ਨਿੰਦਿਆ ਜਾਵੇ ਜਾਂ ਇਹਨਾਂ ਲੇਖਾਂ ਦੇ ਆਧਾਰ ਉਤੇ ਭਗਤ ਸਿੰਘ ਦੇ ਵਿਅਕਤਿਤਵ ਨੂੰ ਤੋੜ ਮਰੋੜ ਕੇ ਪੇਸ਼ ਕਰਨ ਦਾ ਜਤਨ ਮਾਰਕਸਵਾਦੀ ਕਿਸਮ ਦੇ ਲੋਕਾਂ ਵਲੋਂ ਹੀ ਕੀਤਾ ਜਾਵੇ। ਇਹਨਾਂ ਲੇਖਾਂ ਦੇ ਅਨੁਵਾਦਕ ਨੇ ਜੇ ਪ੍ਰੋ: ਬਿਪਨ ਚੰਦਰ ਦੀ ਇਹਨਾਂ ਲੇਖਾਂ ਨੂੰ ਪ੍ਰਾਪਤ ਕਰਨ ਦੀ 'ਕੋਸ਼ਿਸ਼' ਨੂੰ 'ਮਿਹਰਬਾਨੀ' ਲਿਖ ਦਿਤਾ, ਇਹ ਵੀ ਗਰੇਵਾਲ ਹੁਰਾਂ ਨੂੰ ਮਾੜਾ ਲੱਗਾ ਹੈ। ਪਰ ਜੇ ਇਹੀ ਗੱਲ ਅੰਗਰੇਜ਼ੀ ਵਿਚ ਲਿਖੀ ਜਾਏ (**"Thanks to the efforts of Bipin chander the two articles are available for the readers now...**) ਤਾਂ ਵਾਕ ਬਣਤਰ ਪਖੋਂ ਵੀ ਗੱਲ ਉਪਯੁਕਤ ਹੀ ਬਣਦੀ ਹੈ।

ਗਰੇਵਾਲ ਨੂੰ ਮੁਖ ਸ਼ਿਕਾਇਤ ਲੇਖ ਦੀ 'ਜਾਣ-ਪਛਾਣ' ਬਾਰੇ ਵੀ ਹੈ ਅਤੇ ਆਖਰੀ ਦਿਨਾਂ ਵਿਚ ਭਗਤ ਸਿੰਘ ਦੀ ਸੋਚ ਬਾਰੇ ਵੀ। ਉਸ ਦਾ ਕਹਿਣਾ ਹੈ ਕਿ "ਜਾਣ-ਪਛਾਣ" ਵਿਚ ਸ਼ਹੀਦ ਭਗਤ ਸਿਘ ਦੇ ਨਾਮ ਨਾਲ "ਕੂੜ ਘਾੜਤਾਂ ਨੂੰ ਸੁਮੇਲਣ" ਦੀ "ਹਰਕਤ" ਕੀਤੀ ਗਈ ਹੈ, ਕਿਉਂਕਿ ਬਿਪਨ ਚੰਦਰ ਦਾ ਕਹਿਣਾ ਹੈ ਕਿ "ਨੌਜਵਾਨ ਭਗਤ ਸਿੰਘ ਦੇ ਵਿਚਾਰ ਮਾਰਕਸ ਨਾਲ ਕਿੰਨੇ ਮਿਲਦੇ ਹਨ।" ਇਹ ਗੱਲ ਬਿਪਨ ਚੰਦਰ ਨੇ ਰੱਬ ਦੇ ਪ੍ਰਸ਼ਨ ਉਤੇ ਭਗਤ ਸਿੰਘ ਤੇ ਨੌਜਵਾਨ ਮਾਰਕਸ ਦੇ ਵਿਚਾਰਾਂ ਦੀ ਇਕਸੁਰਤਾ ਦੇ ਪ੍ਰਸੰਗ ਵਿਚ ਕਹੀ ਸੀ, ਜੋ ਪ੍ਰਤੱਖ ਵੀ ਹੈ। ਪਰ ਗਰੇਵਾਲ ਇਸ ਤਰ੍ਹਾਂ ਭਗਤ ਸਿੰਘ ਦੀ ਤੁਲਨਾ ਮਾਰਕਸ ਨਾਲ ਕਰਨ ਨੂੰ ਮਾਰਕਸ ਦੀ ਬੇਅਦਬੀ ਸਮਝਦਾ ਪ੍ਰਤੀਤ ਹੁੰਦਾ ਹੈ, ਹਾਲਾਂ ਕਿ ਇਸ ਪੈਂਫਲਿਟ ਦੇ ਪੰਨਾ ਦਸ ਦੇ ਫੁਟ ਨੋਟ ਵਿਚ ਦਿਤੇ ਰੱਬ ਬਾਰੇ ਨੌਜਵਾਨ ਮਾਰਕਸ ਦੇ ਵਿਚਾਰ (ਜਦ 1844 ਵਿਚ ਉਹ 26 ਵਰ੍ਹੇ ਦਾ ਸੀ) ਬਿਲਕੁਲ ਭਗਤ ਸਿੰਘ ਦੇ ਵਿਚਾਰਾਂ ਨਾਲ ਮਿਲਦੇ ਜੁਲਦੇ ਪ੍ਰਤੀਤ ਹੁੰਦੇ ਹਨ।

ਭਗਤ ਸਿੰਘ ਦੀ ਸਮਾਧ ਉਤੇ ਸਿਧੇ-ਸਾਦੇ ਸ਼ਰਧਾਲੂਆਂ ਦਵਾਰਾ ਪੈਸੇ ਚੜ੍ਹਾਉਣ ਤੇ ਮੱਥਾ ਟੇਕਣ ਦੀ 'ਹਰਕਤ' ਨੂੰ ਵੀ ਗਰੇਵਾਲ ਸਾਹਿਬ ਇਕ "ਮਾਨਸਿਕ ਖੜੋਤ" ਗਰਦਾਣਦੇ ਹਨ। ਇਹ

ਮੱਥਾ ਟੇਕਣ ਜਾਂ ਪੈਸਾ ਚੜ੍ਹਾ ਦੇਣਾ ਸਾਡੇ ਦੇਸ਼ ਦੀ ਸਦੀਆਂ ਪੁਰਾਣੀ ਪਰੰਪਰਾ ਹੈ। ਕੀ ਕੋਈ ਮਾਰਕਸਵਾਦੀ ਜੇ 'ਗੁਰੂ ਗ੍ਰੰਥ ਸਾਹਿਬ' ਅੱਗੇ ਸਿਰ ਝੁਕਾ ਦੇਵੇ, ਤਾਂ ਇਹ ਉਸ ਦੀ 'ਮਾਨਸਿਕ ਖੜੋਤ' ਦੀ ਨਿਸ਼ਾਨੀ ਹੈ ? ਜਾਂ ਕਿਸੇ ਆਦਰਯੋਗ ਪੁਸਤਕ ਜਾਂ ਅਜਿਹੇ ਗ੍ਰੰਥ ਦੀ ਸਵਾਰੀ ਆ ਰਹੀ ਹੋਵੇ ਜਿਸ ਨੂੰ ਸਾਡੀ ਮਰਯਾਦਾ ਗੁਰੂ ਦਾ ਰੁਤਬਾ ਦੇਂਦੀ ਹੈ, ਅਤੇ ਅਸੀਂ ਸਾਈਕਲ ਤੋਂ ਉਤਰ ਕੇ ਆਪਣਾ ਸਤਿਕਾਰ ਪੇਸ਼ ਕਰੀਏ, ਤਾਂ ਕੀ ਇਸ ਨਾਲ ਸਾਡੀ 'ਮਾਨਸਿਕ ਖੜੋਤ' ਦੇ ਲਛਣ ਪ੍ਰਤੱਖ ਹੋ ਗਏ। ਇਸ ਤਰ੍ਹਾਂ ਦਾ ਆਦਰ ਦਰਸਾਉਣਾ ਤਾਂ ਵੱਡੇ ਵੱਡੇ ਕਮਿਊਨਿਸਟਾਂ ਵਿਚ ਵੀ ਦੇਖਿਆ ਗਿਆ ਹੈ।

ਕਿਸੇ ਦੇ ਸਤਿਕਾਰ ਲਈ ਸਿਰ ਤੋਂ ਟੋਪੀ ਉਤਾਰ ਲੈਣੀ ਇਸਾਈ ਧਰਮ ਦੀ ਸਦੀਆਂ ਪੁਰਾਣੀ ਮਰਯਾਦਾ ਹੈ ਜਿਸ ਨੂੰ ਰੂਸੀ—ਯੂਰਪੀ ਕਮਿਊਨਿਸਟ ਵੀ ਮੰਨਦੇ ਹਨ। ਕੀ ਇਹ ਉਹਨਾਂ ਦੀ ਮਾਨਸਿਕ ਖੜੋਤ ਦੀ ਨਿਸ਼ਾਨੀ ਹੈ ? ਮਾਰਕਸ ਦੀ ਲੰਡਨ ਵਿਖੇ ਕਬਰ ਉਤੇ ਉਸ ਦੇ ਸ਼ਰਧਾਲੂਆਂ ਨੇ ਉਸ ਦਾ ਬੁੱਤ ਬਣਾ ਕੇ ਲਗਾਇਆ ਹੋਇਆ ਹੈ। ਸ਼ਰਧਾਲੂ ਉਸ ਉਤੇ ਫੁੱਲ ਚੜ੍ਹਾ ਆਉਂਦੇ ਹਨ, ਪਰ ਨਾਜ਼ੀ ਪਾਰਟੀ ਦੇ ਅਨੁਆਈ ਕਦੇ ਕਦੇ ਉਸ ਉਤੇ ਲੁੱਕ ਸੁੱਟ ਆਉਂਦੇ ਹਨ। ਇਸ ਨੂੰ ਕੀ ਸ਼ਰਧਾਲੂਆਂ ਦੀ 'ਮਾਨਸਕ ਖੜੋਤ' ਕਿਹਾ ਜਾਵੇ ਅਤੇ ਨਾਜ਼ੀਆਂ ਦੀ 'ਮਾਨਸਿਕ ਜਾਗਰਤਾ' ਜਾਂ 'ਮਾਨਸਿਕ ਪਤਨ ?'

ਪੜਚੋਲ ਅਤੇ ਸਵੈ-ਪੜਚੋਲ ਕਮਿਊਨਿਸਟਾਂ ਦੇ ਨਿਤ-ਨੇਮ ਦਾ ਇਕ ਜ਼ਰੂਰੀ ਅੰਗ ਹੈ। 'ਮੈਂ ਨਾਸਤਕ ਕਿਉਂ ਹਾਂ' ਵਿਚ ਭਗਤ ਸਿੰਘ ਨੇ ਆਖਰੀ ਦਿਨਾਂ ਵਿਚ ਵੀ ਆਪਣੇ ਬਾਰੇ ਸਵੈ-ਪੜਚੋਲ ਕੀਤੀ ਹੈ, ਆਪਣੀਆਂ ਕਮਜ਼ੋਰੀਆ ਵੱਲ ਸੰਕੇਤ ਕੀਤਾ ਹੈ ਅਤੇ ਜੋ ਦੂਸ਼ਣ ਉਸ ਬਾਰੇ ਸਾਥੀਆਂ ਵਲੋਂ ਲਗਾਏ ਜਾਂਦੇ ਸਨ ਉਹਨਾਂ ਬਾਰੇ ਸਪਸ਼ਟੀਕਰਨ ਵੀ ਦਿੱਤਾ ਹੈ। ਪ੍ਰਤੱਖ ਹੈ ਕਿ ਆਪਣੀਆਂ ਕਮਜ਼ੋਰੀਆਂ ਨੂੰ ਸਵੀਕਾਰ ਕਰਨਾ ਸਚਾਈ ਅਤੇ ਅਡਿੱਗ ਆਤਮ ਵਿਸ਼ਵਾਸ ਵਿਚ ਭਰੋਸਾ ਰੱਖਣ ਵਾਲੇ ਬੰਦੇ ਦਾ ਹੀ ਕੰਮ ਹੋ ਸਕਦਾ ਹੈ।

ਗਰੇਵਾਲ 'ਤਾਨਾਸ਼ਾਹ' ਬਾਰੇ ਭਗਤ ਸਿੰਘ ਦੇ ਕਥਨ ਨੂੰ ਉਸ ਦੇ ਜਿੱਦੀਪੁਣੇ ਵੱਲ ਖਿਚ ਕੇ ਲੈ ਗਿਆ ਅਤੇ ਨਿਸ਼ਕਰਸ਼ ਇਹ ਕਢ ਮਾਰਿਆ : "ਤਾਂ ਕੀ ਅਸੀਂ ਇਸ ਸਿੱਟੇ 'ਤੇ ਪੁਜ ਜਾਈਏ ਕਿ ਭਗਤ ਸਿੰਘ ਨੇ ਆਪਣੇ ਜਿੱਦੀਪੁਣੇ ਕਾਰਨ ਹੀ ਫਾਂਸੀ ਦਾ ਰੱਸਾ ਆਪਣੇ ਗਲ ਵਿਚ ਪਾਇਆ।"

ਇਹ ਠੀਕ ਹੈ ਕਿ ਉਚੇਰੇ ਮੰਤਵ ਲਈ ਸ਼ਹੀਦ ਹੋਣ ਵਾਲੇ ਜਾਂ ਸ਼ਹੀਦੀ ਲਈ ਆਪਣੇ ਆਪ ਨੂੰ ਤਿਆਰ ਕਰਨ ਵਾਲੇ ਵਿਚ ਵੀ ਇਕ ਖਾਸ ਪ੍ਰਕਾਰ ਦਾ 'ਸਿਰੜ' ਹੁੰਦਾ ਹੈ ਅਤੇ ਇਸ ਸਿਰੜ ਦੀ ਅਣਹੋਂਦ ਵਿਚ ਉਸ ਦੇ ਅਭੂਤ-ਪੂਰਵ ਆਤਮ-ਵਿਸ਼ਵਾਸ ਨੂੰ ਸੱਟ ਵੱਜ ਸਕਦੀ ਹੈ। ਪਰ ਅਜਿਹੇ 'ਸਿਰੜ' ਦੀ ਖਾਤਰ ਸਿਰ ਦੇਣ ਵਾਲੇ ਨੂੰ ਸਾਡੇ ਲੋਕ ਸ਼ਰਧਾ ਦੇ ਫੁਲ ਹੀ ਚੜ੍ਹਾਉਂਦੇ ਹਨ। ਉਸ ਨੂੰ 'ਜਿੱਦੀਪੁਣਾ' ਜਿਹੇ ਸ਼ਬਦ ਨਾਲ ਸੰਬੋਧਨ ਨਹੀਂ ਕਰਦੇ। 18 ਅਪਰੈਲ 1929 ਵਾਲੇ ਦਿਨ ਅਸੈਂਬਲੀ ਵਿਚ ਬੰਬ ਸੁਟਣ ਜਾਣ ਲਈ ਜਿਸ ਤਰੀਕੇ ਨਾਲ ਭਗਤ ਸਿੰਘ ਨੇ ਕਿਸੇ ਹੋਰ ਬੰਦੇ ਦੀ ਥਾਂ ਆਪ ਜਾਣ ਦਾ ਪ੍ਰਸਤਾਵ ਆਪਣੀ ਪਾਰਟੀ ਦੀ ਮੀਟਿੰਗ ਵਿਚ ਰਖਿਆ ਅਤੇ ਇਸ ਨੂੰ ਮੰਨਵਾ ਲਿਆ, ਉਸ ਦਾ ਵੇਰਵਾ ਸੁਖਦੇਵ ਨੂੰ ਲਿਖੀ ਉਸ ਦੀ ਚਿੱਠੀ ਵਿਚ ਮਿਲਦਾ ਹੈ ਜੋ ਉਸ ਨੇ 18.4.29 ਤੋਂ ਇਕ ਦਿਨ ਪਹਿਲਾਂ ਲਿਖੀ। ਇਸ ਚਿੱਠੀ ਵਿਚ (ਆਰਸੀ, ਪੰਨਾ 7, ਅਪਰੈਲ 1978 ਅੰਕ) ਉਸ ਨੇ ਪਿਆਰ, ਇਸਤਰੀ, ਉਚ-ਮਨੋਰਥ ਜਿਹੇ ਵਿਸ਼ੇ ਬਾਰੇ ਵੀ ਬੜੀ ਨਿਧੜਕਤਾ ਨਾਲ ਆਪਣੇ ਵਿਚਾਰ ਪੇਸ਼ ਕੀਤੇ ਹਨ।

ਅਜਿਹੇ ਦਲੇਰ, ਨਿਧੜਕ, ਸੂਝਵਾਨ ਅਤੇ ਆਪਾਵਾਰੂ ਇਨਕਲਾਬੀ ਬਾਰੇ ਇਹ ਕਹਿਣਾ ਕਿ ਉਸ ਦੀ ''ਮਾਨਸਿਕ ਸਥਿਤੀ ਜਨੂਨ ਦੀ ਅਵਸਥਾ ਵਿਚ ਪੁਜ ਗਈ'', ਜਾਂ ''ਸਰੀਰਕ ਤੇ ਮਾਨਸਿਕ ਕਸ਼ਟ ਤੋਂ ਛੁਟਕਾਰਾ ਪਾਉਣ ਲਈ ਮੌਤ ਨੂੰ ਤਰਜੀਹ ਦੇਣ ਦਾ ਅਰਥ ਹੈ ਸਰਗਰਮ ਜ਼ਿੰਦਗੀ ਤੋਂ ਭਗੌੜਾ ਹੋਣਾ। ......ਕੀ ਇਹ ਉਸ ਬੌਂਦਲੇ ਹੋਏ ਬੰਦੇ ਵਰਗੀ ਅਵਸਥਾ ਨਹੀਂ ਜਿਸ ਨੂੰ ਅੱਗੇ ਹੋਰ ਕੁਝ ਵੀ ਦਿਖਾਈ ਨਹੀਂ ਦੇ ਰਿਹਾ। ਕੀ ਸ਼ਹਾਦਤ ਤੋਂ ਪਹਿਲਾਂ ਭਗਤ ਸਿੰਘ ਦੀ ਇਹੋ ਜਿਹੀ ਹਾਲਤ ਹੋ ਗਈ ਸੀ ?'' [ਸਿਰਜਣਾ (41) ਪੰਨਾ 44] ਯਕ-ਤਰਫਾ ਤੇ ਬੇ-ਬੁਨਿਆਦ ਫਤਵਾ ਹੈ। ਗਤ ਸਿੰਘ ਜਿਹੇ ਬੰਦੇ ਵਿਰੁਧ ਇਹ ਕੁਝ ਕਹਿਣਾ ਭੰਡੀ ਪ੍ਰਚਾਰ ਤੋਂ ਛੁਟ ਹੋਰ ਕੁਝ ਨਹੀਂ।

ਗਰੇਵਾਲ ਜੀ ਨੂੰ ਬੇਨਤੀ ਹੈ ਕਿ ਉਹ ਉਹਨਾਂ ਲੋਕਾਂ ਦੀਆਂ ਲਿਖਤਾਂ ਮੁੜ ਪੜ੍ਹਨ ਜੋ ਭਗਤ ਸਿੰਘ ਦੇ ਅੰਗ ਸੰਗ ਰਹੇ ਹਨ, ਇਹ ਜਾਣਨ ਲਈ ਕਿ ਕੀ ਭਗਤ ਸਿੰਘ ਅਜਿਹਾ ਬੰਦਾ ਸੀ ਜਿਸ ਤਰ੍ਹਾਂ ਦਾ ਸ਼ੱਕ ਆਪ ਨੂੰ ਉਸ ਉਤੇ ਹੁੰਦਾ ਹੈ। 21.3.81 ਦੇ ਅੰਗਰੇਜ਼ੀ ਟ੍ਰਿਬਿਊਨ ਵਿਚ ਹੀ ਰੂਪ ਚੰਦ ਦਾ ਲੇਖ ''The Last Evening of Bhagat Singh'' ਛਪਿਆ ਹੈ ਜੋ ਮਿਲ ਵੀ ਸਕਦਾ ਹੈ—ਮੁੱਲਾਂਪੁਰ ਤੋਂ ਲੁਧਿਆਣਾ ਬਹੁਤ ਦੂਰ ਤਾਂ ਨਹੀਂ ਹੈ!



[159, ਸੁਭਾਸ਼ ਨਗਰ, ਅੰਬਾਲਾ ਛਾਉਣੀ]

## **ਖੁੰਢੀ ਤਲਵਾਰ**/ਗੁਰਚਰਨ ਚੀਮਾ

ਇਕ ਵਾਰ ਅਚਾਨਕ ਹੀ ਉਹ ਫਿਰ ਵਿਲਕ ਉਠਿਆ ਸੀ
ਦੂਸਰੀ ਬੁਲਬੁਲ ਦਾ ਪਹਿਲਾ ਗੀਤ ਸੁਣਕੇ
ਉਹ ਨਾ ਹੀ ਹੱਸਿਆ ਸੀ ਅਤੇ ਨਾ ਹੀ ਰੋਇਆ ਸੀ
ਗੀਤ ਵਿਚਲੀ ਭਿਆਨਕ ਚੀਖ਼ ਸੁਣਕੇ।
ਗੀਤ—ਜਿਸ ਵਿਚ ਉਸਦੇ ਪੁਰਖ਼ਿਆਂ ਦੀ
ਖੁੰਢੀ ਤਲਵਾਰ ਦੀ ਨਾਕਾਮੀ ਦਾ ਪੁਰਾਣਾ ਜ਼ਿਕਰ ਸੀ
ਰੋਜ਼ੀ ਦਾ, ਜ਼ਿੰਦਗੀ ਦਾ ਇਕ ਤੌਖ਼ਲਾ ਸੀ; ਫ਼ਿਕਰ ਸੀ
ਖੁੰਢੀ ਤਲਵਾਰ ਦੀ ਕਮਜ਼ੋਰ ਜਿਹੀ ਧਾਰ ਹੀ
ਇਸ ਗੀਤ ਦੀ ਆਖ਼ਰੀ ਸਤਰ ਸੀ।
ਆਖ਼ਰੀ ਸਤਰ-ਜਿਸ ਵਿਚ ਪੇਂਡੂ ਅਨਪੜ੍ਹ ਮਹਿਬੂਬ ਕੁੜੀ
ਸੀ ਤਰਕਸ਼ੀਲ ਗੱਲਾਂ ਪਈ ਕਰਦੀ।

ਵੇ ਢੇਕਿਆ ਇਨਕਲਾਬ ਦਿਆ, ਵਿਰਾਸਤ 'ਚ ਮਿਲੀ ਤੇਰੀ ਤਲਵਾਰ ਤਾਂ
ਰੁੱਸੀ ਰੰਨ ਦਾ ਨੱਕ ਵੀ ਨਹੀਂ ਵੱਢਦੀ

ਗੁਰਬਤ ਤਾਂ ਬੰਦੇ ਨੂੰ ਕਿਸੇ ਪਾਸੇ ਜੋਗਾ ਨਹੀਂ ਛੱਡਦੀ।
ਅਤੇ ਏਸੇ ਸਤਰ ਵਿਚ ਹੀ ਸੀ
ਉਹ ਕੁੜੀ ਬੜਾ ਜ਼ਾਲਿਮ ਹਾਸਾ ਹੱਸਦੀ।

ਗੀਤ ਦੀ ਪਹਿਲੀ ਪੰਕਤੀ ਵਿਚ
ਲੋਹੜੇ ਦੇ ਨਖ਼ਰੇ ਦਾ ਜ਼ਿਕਰ ਵੀ ਸੀ
ਸਿਆਸੀ ਮਸਖ਼ਰੇ ਦਾ ਜ਼ਿਕਰ ਵੀ ਸੀ—ਚਿੱਟੇ, ਹਰੇ ਦਾ ਜ਼ਿਕਰ ਵੀ ਸੀ
ਖੋਟੇ, ਖ਼ਰੇ ਦਾ ਜ਼ਿਕਰ ਵੀ ਸੀ—ਸੱਚ ਲਈ ਮਰੇ ਦਾ ਜ਼ਿਕਰ ਵੀ ਸੀ।
ਗੀਤ ਦੇ ਮੱਧ ਵਿਚ ਕੁਝ ਭਾਵੁਕ ਗੱਲਾਂ ਸਨ
ਵਗਦੇ ਦਰਿਆ ਦੀਆਂ ਨਟਖਟ ਛੱਲਾਂ ਸਨ
ਸੁਰਖ਼ ਫੁੱਲਾਂ ਦੀਆਂ ਖ਼ੂਬਸੂਰਤ ਬਾਤਾਂ ਸਨ
ਅਤੇ ਗੋਰੀ ਮੁਹੱਬਤ ਦੀਆਂ ਚਿੱਟੀਆਂ ਰਾਤਾਂ ਵੀ ਸਨ।

ਇਸ ਤੋਂ ਬਾਅਦ—ਫਿਰ ਉਸੇ ਖੁੰਢੀ ਤਲਵਾਰ ਦਾ ਚਰਚਾ ਸੀ
ਜੋ ਰੁੱਸੀ ਰੰਨ ਦਾ ਨੱਕ ਵੀ ਨਹੀਂ ਸੀ ਵੱਢ ਸਕਦੀ
ਜੋ ਦੁਸ਼ਮਣ ਨੂੰ ਕਦੇ ਵੀ ਸੁਰੱਖਿਅਤ ਸੀ ਛੱਡ ਸਕਦੀ
ਜੋ ਲੰਮਾ ਸਿਰੜ ਛੱਡ ਸੀ ਕਦੇ ਵੀ ਭੱਜ ਸਕਦੀ।
ਜਦ ਬੁਲਬੁਲ ਦਾ ਗੀਤ ਅਚਾਨਕ ਮੁੱਕਿਆ
ਤਾਂ ਉਸਨੇ ਖੁੰਢੀ ਤਲਵਾਰ ਨੂੰ ਮੁੱਠ ਤੋਂ ਚੁੱਕਿਆ
ਅਤੇ ਕੜਿਆਲ ਦੇ ਬੋੜੇ ਖੂਹ ਵਿਚ ਜਾ ਸੁੱਟਿਆ।

ਅੱਜ ਕੱਲ੍ਹ ਉਸਦੇ ਹੱਥ ਵਿਚ ਸਦਾ ਹੀ
ਲਾਲ ਸ਼ਨੀਲ ਦੀ ਮਿਆਨ ਵਾਲੀ
ਇਕ ਨਵੀਂ ਤਲਵਾਰ ਰਹਿੰਦੀ ਹੈ
ਜਿਸਦੀ ਸੂਰਜ ਵਰਗੀ ਤੇਜ਼ ਧਾਰ ਹੈ
ਹੁਣ ਉਸਨੂੰ ਇਸ ਤਲਵਾਰ ਨਾਲ
ਬਹੁਤ ਹੀ ਮੋਹ ਹੈ, ਬਹੁਤ ਹੀ ਪਿਆਰ ਹੈ।
ਹੁਣ ਇਹ ਤਲਵਾਰ ਉਸਦੀ ਜਿੰਦ ਹੈ, ਜਾਨ ਹੈ
ਧਰਮ ਹੈ, ਈਮਾਨ ਹੈ ; ਗੁਣ ਹੈ, ਗਿਆਨ ਹੈ।
ਇਸ ਤਲਵਾਰ ਨਾਲ ਉਸਨੂੰ ਬਹੁਤ ਹੀ ਪਿਆਰ ਹੈ।
ਇਹ ਹੁਣ ਉਸਦੀ ਮਿੱਤਰ ਵੀ ਹੈ, ਯਾਰ ਵੀ ਹੈ,
ਉਸਦੀ ਮਾਂ ਵੀ ਹੈ, ਨਾਰ ਵੀ ਹੈ।
ਉਂਜ ਉਹ...

★

[ਪਿੰਡ ਚੀਮਾ, ਡਾਕਘਰ ਕੜਿਆਲ, ਤਹਿਸੀਲ ਜ਼ੀਰਾ, ਜ਼ਿਲਾ ਫਿਰੋਜ਼ਪੁਰ]

## ਆਧੇ ਅਧੂਰੇ

'ਮੱਧਵਿਤੀਯ ਸਤਰ ਸੇ ਢਹਕਰ ਨਿਮਨ ਮੱਧਵਿਤੀਯ ਸਤਰ ਪਰ ਆਯਾ ਏਕ ਘਰ।' (ਮੋਹਨ ਰਾਕੇਸ਼) ਅਤੇ ਇਸ ਘਰ ਵਿਚਲੇ ਸਾਰੇ ਜੀਆਂ ਦੇ ਮਨੋ-ਸਮਾਜਕ ਸੰਘਰਸ਼ ਦਾ ਕਿੱਸਾ ਹੈ, ਮੋਹਨ ਰਾਕੇਸ਼ ਦਾ ਬਹੁ ਚਰਚਿਤ ਨਾਟਕ 'ਆਧੇ ਅਧੂਰੇ' ਜਿਹੜਾ 10 ਤੋਂ 14 ਅਪ੍ਰੈਲ ਤੱਕ ਇੰਡੀਅਨ ਥੀਏਟਰ ਵਿਭਾਗ ਦੇ ਵਿਦਿਆਰਥੀਆਂ ਨੇ ਅਨੁਭਵੀ ਨਾਟ-ਕਰਮੀ ਮੋਹਨ ਮਹਾਂਰਿਸ਼ੀ ਦੇ ਨਿਰਦੇਸ਼ਨ ਅਧੀਨ, ਵਿਭਾਗ ਦੇ ਸਟੂਡੀਓ ਥੀਏਟਰ ਵਿਚ, 'ਆਧੇ ਅਧੂਰੇ ਦਰਸ਼ਕਾਂ' ਦੇ ਸਨਮੁਖ ਪੇਸ਼ ਕੀਤਾ।

ਨਾਟਕ ਦੇ ਆਰੰਭ ਵਿੱਚ 'ਕਾਲੇ ਸੂਟ ਵਾਲਾ ਆਦਮੀ' ਦਰਸ਼ਕਾਂ ਨੂੰ ਮੁਖਾਤਿਬ ਹੋ ਕੇ ਆਪਣੇ ਚਰਿਤਰ ਦੀ ਅਨਿਸਚਤਤਾ, ਇਕੱਲਤਾ ਅਤੇ ਬੇਗਾਨਗੀ ਵੱਲ ਇਸ਼ਾਰਾ ਕਰਦਾ ਹੈ। ਇਹ ਲੱਛਣ ਦਰਅਸਲ, ਨਾਟਕ ਵਿੱਚ ਪੇਸ਼ ਵਿਸ਼ੇਸ਼ ਵਰਗ ਦੀ ਜ਼ਿੰਦਗੀ ਦੇ ਹੀ ਪ੍ਰਮੁੱਖ ਪ੍ਰਤਿਮਾਨ ਹਨ। ਕਾਲੇ ਸੂਟ ਵਾਲੇ ਵਿਅਕਤੀ ਦੇ ਚਰਿਤਰ ਦਾ ਅੱਗੇ ਜਾ ਕੇ ਚਾਰ ਅਲੱਗ ਅਲੱਗ ਵਿਅਕਤੀਆਂ ਮਹਿੰਦਰ-ਨਾਥ, ਸਿੰਘਾਨੀਆ, ਜਗਮੋਹਨ ਅਤੇ ਜੂਨੇਜਾ ਦੀਆਂ ਭੂਮਿਕਾਵਾਂ ਵਿਚ ਵਿਸਥਾਰ ਹੋਇਆ ਹੈ।

ਘਰ ਦਾ ਵਾਤਾਵਰਣ ਮੱਧ ਵਰਗ ਦੀ ਵਿਸ਼ੇਸ਼ ਸਮਾਜਕ ਸਥਿਤੀ ਦੇ ਨਤੀਜੇ ਵਜੋਂ ਤਿੜਕੀ ਹੋਈ ਮਾਨਸਿਕਤਾ ਅਤੇ ਖੰਡਿਤ ਸੋਚ ਦਾ ਪ੍ਰਤਿਬਿੰਬ ਹੈ। ਕਮਰੇ ਵਿਚ ਕਾਫ਼ੀ ਸਾਰਾ ਸਮਾਨ ਬੇਤਰਤੀਬਾ ਅਤੇ ਗਲਤ ਥਾਵਾਂ ਉਪਰ ਪਿਆ ਹੈ। ਇਹ ਦ੍ਰਿਸ਼ ਨਾਟਕ ਦੇ ਪਾਤਰਾਂ ਦੇ ਆਪਣੇ ਆਸ ਪਾਸ ਪ੍ਰਤਿ ਅਲਗਾਵ ਨੂੰ ਜ਼ਾਹਰ ਕਰਦਾ ਹੈ। ਦਫ਼ਤਰ ਵਿਚ ਨੌਕਰੀ ਕਰ ਰਹੀ ਨਾਟਕ ਦੀ ਕੇਂਦਰੀ ਪਾਤਰ ਸਵਿਤਰੀ ਡਿਊਟੀ ਤੋਂ ਵਾਪਸ ਆਕੇ ਜਦੋਂ ਘਰ ਦੇ ਮਾਹੌਲ ਉਪਰ ਨਜ਼ਰ ਮਾਰਦੀ ਹੈ ਤਾਂ ਉਸਦੇ ਅੰਦਰੋਂ ਆਪਣੀ ਵਰਤਮਾਨ ਸਥਿਤੀ ਪ੍ਰਤਿ ਰੋਹ ਜਾਗਦਾ ਹੈ। ਆਪਣੇ ਪਤੀ ਨਾਲ ਇਸ ਸਥਿਤੀ ਨੂੰ ਲੈਕੇ ਹੋ ਰਹੀ ਝੜੱਪ ਦੇ ਦੌਰਾਨ ਉਨ੍ਹਾਂ ਦੀ ਵੱਡੀ ਧੀ ਬਿੰਨੀ ਘਰ ਵਿਚ ਪ੍ਰਵੇਸ਼ ਕਰਦੀ ਹੈ। ਬਿੰਨੀ ਮਨੋਜ ਨਾਮ ਦੇ ਵਿਅਕਤੀ ਨਾਲ ਇਕ ਦਿਨ ਅਚਾਨਕ ਇਸ ਘਰ ਵਿਚੋਂ ਚਲੀ ਗਈ ਸੀ। ਚਿੰਤਾ ਅਤੇ ਬੇਚੈਨੀ ਦੀ ਹਾਲਤ ਵਿੱਚ ਬਿੰਨੀ ਦਾ ਇਸ ਤਰ੍ਹਾਂ ਬਗੈਰ ਸਮਾਨ ਅਤੇ ਪੈਸਿਆਂ ਤੋਂ ਅਚਾਨਕ ਇਸ ਘਰ ਵਿਚ ਆਉਣਾ ਸਵਿਤਰੀ ਅਤੇ ਉਸਦੇ ਪਤੀ ਮਹਿੰਦਰ ਨਾਥ ਦੋਵਾਂ ਲਈ ਇੱਕ ਗੰਭੀਰ ਸਵਾਲ ਹੈ ਜਿਸਦਾ ਜਵਾਬ (ਜੋ ਬਿੰਨੀ ਦਵਾਰਾ ਦਿਤਾ ਜਾਂਦਾ ਹੈ) ਹੋਰ ਗੰਭੀਰ ਅਤੇ ਜਟਿਲ ਹੈ—ਜ਼ਿੰਦਗੀ ਦੀਆਂ ਤਸੱਲੀ ਬਖਸ਼ ਸਹੂਲਤਾਂ ਹੋਣ ਦੇ ਬਾਵਜੂਦ ਵੀ ਬਿੰਨੀ ਦੀ ਮਨੋਜ ਨਾਲ ਨਿਭ ਨਹੀਂ ਰਹੀ। ਮਨੋਜ ਨੂੰ ਸ਼ਿਕਾਇਤ ਹੈ ਕਿ ਬਿੰਨੀ ਆਪਣੇ ਸੁਭਾਅ ਵਿਚ ਕੋਈ ਅਜਿਹੀ ਚੀਜ਼ ਆਪਣੇ ਘਰ ਵਿਚੋਂ ਲੈ ਕੇ ਆਈ ਹੈ ਜਿਹੜੀ ਉਹਨਾਂ ਦੋਵਾਂ ਦੇ ਵਿਚਕਾਰ ਤਣਾਉ ਦਾ ਕਾਰਣ ਬਣਦੀ ਹੈ। ਨਾਟਕ ਦਾ ਅਗਲਾ ਹਿੱਸਾ ਉਸ ਤੱਥ ਨੂੰ ਸਪਸ਼ਟ ਕਰਨ ਦਾ ਜਬਰਦਸਤ ਉਪਰਾਲਾ ਹੈ ਜਿਹੜਾ ਇਸ ਪਰਿਵਾਰ ਦੇ ਮੈਂਬਰਾਂ ਦੇ ਵਿਵਿਹਾਰ, ਖਾਸ ਕਰਕੇ ਵਿਵਿਹਾਰ ਵਿਚ ਆਈਆਂ ਪੇਚੀਦਗੀਆਂ ਅਤੇ ਨੁਕਸਾਂ ਨੂੰ ਤੈ ਕਰਦਾ ਹੈ।

ਨਿੱਕੀ ਧੀ ਦੀਆਂ ਵਿਗੜੀਆਂ ਹੋਈਆਂ ਚਾਲਾਂ, ਲੜਕੇ ਦੀ ਬੇਰੁਜ਼ਗਾਰੀ, ਵੱਡੀ ਧੀ ਦੀ ਨਿਰਾਸ਼ਾ, ਬੇਕਾਰ ਪਤੀ, ਅਤੇ ਇਸ ਘਰ ਦਾ ਗੁਜ਼ਾਰਾ ਆਪਣੀ ਨੌਕਰੀ ਦੀ ਕਮਾਈ ਨਾਲ ਚਲਾ ਰਹੀ ਸਵਿੱਤਰੀ ਦੇ ਪਰਸਪਰ ਟਕਰਾਓ ਵਿਚੋਂ ਅਜਿਹੀ ਪਰਿਸਥਿਤੀ ਜਨਮ ਲੈਂਦੀ ਹੈ ਜਿਸ ਉਪਰ ਕਾਬੂ

ਪਾਉਣ ਤੋਂ ਅਸਮਰਥ ਪਤੀ ਮਹਿੰਦਰ ਨਾਥ ਗੁੱਸੇ ਅਤੇ ਲਾਚਾਰੀ ਦੀ ਹਾਲਤ ਵਿਚ ਘਰ ਛਡ ਜਾਂਦਾ ਹੈ। ਇਸ ਤੋਂ ਬਾਅਦ ਇਸ ਘਰ ਦੀ ਜ਼ਿੰਦਗੀ ਵਿਚ ਤਿੰਨ ਵਿਅਕਤੀ ਕ੍ਰਮਵਾਰ ਪ੍ਰਵੇਸ਼ ਕਰਦੇ ਹਨ। ਪਹਿਲਾ ਵਿਅਕਤੀ ਅਸ਼ੋਕ (ਲੜਕੇ) ਦੀ ਨੌਕਰੀ ਖਾਤਰ ਬੁਲਾਇਆ ਜਾਂਦਾ ਹੈ। ਨਿਹਾਇਤ ਨਿਕੰਮੇ ਅਤੇ ਬੇਹੂਦਾ ਕਿਸਮ ਦੇ ਅਫਸਰ ਨੂੰ ਵਿਸ਼ੇਸ਼ ਸਤਿਕਾਰ ਦੇਣਾ ਅਤੇ ਚਾਪਲੂਸੀ ਕਰਨੀ ਮੱਧਵਰਗ ਦੀ ਜਮਾਤੀ ਮਜਬੂਰੀ ਵਿਚੋਂ ਪੈਦਾ ਹੋਈ ਪੁੱਠੀ ਮੱਤ ਦਾ ਸਿੱਟਾ ਹੈ। ਦੂਸਰਾ ਵਿਅਕਤੀ ਜਗਮੋਹਨ ਹੈ ਜਿਸਦਾ ਸਵਿਤਰੀ ਨਾਲ ਪ੍ਰੇਮ ਸੰਬੰਧ ਰਹਿ ਚੁੱਕਾ ਹੈ। ਪਰ ਹੁਣ ਤਕ ਤਾਂ ਉਸ ਪ੍ਰੇਮ ਸੰਬੰਧ ਦੀ ਸ਼ਿੱਦਤ ਜਗਮੋਹਨ ਦੀ ਸਿਮਰਤੀ ਦਾ ਹਿੱਸਾ ਵੀ ਨਹੀਂ ਰਹੀ। ਸਵਿਤਰੀ ਦਾ ਖਿਆਲ ਹੈ ਕਿ ਜਗਮੋਹਨ ਉਸ ਨੂੰ ਇਸ ਪਰਿਵਾਰ ਦੇ ਨਰਕ ਵਿਚੋਂ ਆਸਾਨੀ ਨਾਲ ਕੱਢ ਲਵੇਗਾ—ਪਰ ਅਸਫਲ।—ਜੁਨੇਜਾ ਤੀਜਾ ਵਿਅਕਤੀ ਹੈ ਮਹਿੰਦਰ ਨਾਥ ਦਾ ਪੁਰਾਣਾ ਪਾਰਟਨਰ। ਇਸ ਦੇ ਸਾਹਮਣੇ ਸਵਿਤਰੀ ਆਪਣੇ ਅੰਦਰ ਦੀ ਭੜਾਸ ਕੱਢਦੀ ਹੈ।

ਆਪਣੀ ਜਮਾਤੀ ਅਤੇ ਸਮਾਜਕ ਹੈਸੀਅਤ ਨੂੰ ਨਾ ਪਛਾਣ ਸਕਣਾ ਹੀ ਸਵਿਤਰੀ ਦਾ ਅਸਲ ਦੁਖਾਂਤ ਹੈ। ਕੁਝ ਵਿਕੋਲਿਤਰੇ ਵਿਅਕਤੀਆਂ ਦਾ ਪੱਲਾ ਫੜਕੇ, ਦੁੱਖਾਂ ਦਾ ਦਰਿਆ ਪਾਰ ਕਰ ਜਾਣ ਦੀ ਲੋਚਾ, ਮੱਧ ਵਰਗ ਦੇ ਜੀਵਨ ਸੰਘਰਸ਼ ਦੀ ਰੁਮਾਂਟਿਕਤਾ ਦਾ ਅਟੁਟ ਹਿੱਸਾ ਹੈ। ਇਹ ਰੁਮਾਂਟਿਕਤਾ ਸਵਿੱਤਰੀ ਦੀ ਹਰ ਗਤੀ ਵਿਧੀ ਵਿਚੋਂ ਸਪਸ਼ਟ ਝਲਕਦੀ ਹੈ। ਅਤੇ ਇਹ ਵੀ ਸਵਿਤਰੀ ਦੀ ਮਧਵਰਗੀ ਚੇਤਨਾ ਦਾ ਹੀ ਸਰਾਪ ਹੈ ਕਿ ਨਾਟਕ ਦੇ ਅੰਤ ਤੱਕ ਵੀ ਨਾ ਤਾਂ ਉਸ ਲਈ ਆਪਣੀ ਵਰਤਮਾਨ ਸੰਕਟ ਸਥਿਤੀ ਦੇ ਕਾਰਣ ਹੀ ਸਪਸ਼ਟ ਹਨ ਅਤੇ ਨਾ ਹੀ ਭਵਿਖ ਦੀ ਦਿਸ਼ਾ ਨਿਸ਼ਚਿਤ ਹੈ। ਇਹ ਅਨਿਸ਼ਚਤਤਾ ਅਤੇ ਅਸਥਿਰਤਾ ਇਸ ਵਰਗ ਦੀ ਇਤਿਹਾਸਕ ਹੋਣੀ ਹੈ।

ਸਵਿਤਰੀ ਨੂੰ ਵਹਿਮ ਹੈ ਕਿ ਉਹ ਆਪਣੇ ਘਰ ਦੀ ਹਾਲਤ ਨੂੰ ਚੰਗੀ ਤਰ੍ਹਾਂ ਸਮਝਦੀ ਹੈ। ਜੁਨੇਜਾ ਦੇ ਵਾਰ ਵਾਰ ਕਹਿਣ 'ਤੇ ਵੀ ਜਦੋਂ ਉਹ ਆਪਣੀ ਨਿੱਕੀ ਧੀ ਕਿੰਨੀ ਨੂੰ ਕਮਰੇ ਵਿੱਚ ਡੱਕਣੋਂ ਨਹੀਂ ਟਲਦੀ ਅਤੇ ਫਿਰ ਬਾਹਰੋਂ ਦਰਵਾਜ਼ਾ ਨਹੀਂ ਖੋਲਦੀ ਤਾਂ ਕਿੰਨੀ ਅਜੀਬ ਤਰ੍ਹਾਂ ਦੀ ਵਿਦਰੋਹੀ ਧਮਕੀ ਨਾਲ ਅੰਦਰੋਂ ਦਰਵਾਜ਼ਾ ਬੰਦ ਕਰ ਲੈਂਦੀ ਹੈ। ਮਹਿੰਦਰ ਨਾਥ ਹੰਭ ਹੁਟ ਕੇ ਘਰ ਵਾਪਸ ਆ ਰਿਹਾ ਹੈ। ਉਸਨੂੰ ਡੰਗੋਰੀ ਦੀ ਜ਼ਰੂਰਤ ਹੈ। ਡੰਗੋਰੀ ਕਮਰੇ ਅੰਦਰ ਹੈ। ਪਰੰਤੂ ਉਹਨਾਂ ਦਾ ਭਵਿਖ ਅੰਦਰੋਂ ਦਰਵਾਜ਼ਾ ਨਹੀਂ ਖੋਲੇਗਾ। ਭਵਿਖ ਪ੍ਰਤੀ ਉਹਨਾਂ ਦੀ ਗਲਤ ਅਤੇ ਹੱਠੀ ਪਹੁੰਚ ਨੇ ਭਵਿਖ ਦਾ ਪ੍ਰਤੀਕਰਮ ਵੀ ਉਨ੍ਹਾਂ ਪ੍ਰਤੀ ਅਜਿਹਾ ਹੀ ਕਰ ਦਿਤਾ ਹੈ। ਹੁਣ ਭਵਿਖ ਵੀ ਉਹਨਾਂ ਲਈ ਦਰਵਾਜ਼ਾ ਨਹੀਂ ਖੋਲ੍ਹੇਗਾ। ਕਮਰੇ ਵਿਚੋਂ ਕੱਢੀ ਜਾਣ ਵਾਲੀ 'ਛੜੀ' ਸ਼ਾਇਦ ਪ੍ਰਤੀਕਾਤਮਕ ਰੂਪ ਵਿਚ ਖੁਦ ਕਿੰਨੀ ਹੀ ਹੈ ਅਤੇ ਉਸਦਾ ਸਾਫ ਜਵਾਬ ਹੈ ਕਿ ਉਹ ਦਰਵਾਜ਼ਾ ਨਹੀਂ ਖੋਲੇਗੀ।...

ਨਾਟਕ ਦੀ ਪੇਸ਼ਕਾਰੀ ਬਹੁਤ ਸੰਤੁਲਤ ਅਤੇ ਪ੍ਰਭਾਵਸ਼ਾਲੀ ਸੀ। ਮੰਗਲ ਸਿੰਘ ਸਿੰਘ ਢਿੱਲੋਂ ਦਾ ਚਾਰ ਵਿਅਕਤੀਆਂ ਦੀਆਂ ਭੂਮਿਕਾਵਾਂ ਨੂੰ ਸਫਲਤਾ ਪੂਰਬਕ ਨਿਭਾਉਣਾ ਉਸਦੀ ਜਾਨਦਾਰ ਅਦਾਕਾਰੀ ਦਾ ਹੀ ਕ੍ਰਿਸ਼ਮਾ ਹੈ। 'ਸ਼ਵੇਤਾ' ਦਾ ਸਵਿੱਤਰੀ ਦੀ ਭੂਮਿਕਾ ਵਿੱਚ ਅਭਿਨੈ ਵੀ ਖੂਬਸੂਰਤ ਸੀ। ਉਸਦੀ ਅਦਾਕਾਰੀ ਵਿਚ ਕਮਾਲ ਦੀ ਸਹਿਜਤਾ ਅਤੇ ਸਵਿਤਰੀ ਦਾ ਪੂਰਾ ਚਰਿੱਤਰ ਮੌਜੂਦ ਸੀ। ਛੋਟੀ ਲੜਕੀ ਦੇ ਰੋਲ ਵਿਚ ਜੋ ਅਭਿਨੈ ਅਮਾਲਾ ਰਾਏ ਨੇ ਕੀਤਾ ਉਸਦਾ ਕੋਈ ਜਵਾਬ ਨਹੀਂ। ਕੁੱਲ ਮਿਲਾਕੇ 'ਆਧੇ ਅਧੂਰੇ' ਦੀ ਪ੍ਰਸਤੁਤੀ ਵਿਚ ਇੰਡੀਅਨ ਥੀਏਟਰ ਵਿਭਾਗ ਦੇ ਵਿਦਿਆਰਥੀਆਂ ਦਾ ਅਭਿਨੈ ਪੂਰੇ ਨਿਖਾਰ ਉਪਰ ਸੀ। [ਰਮਨ]

**ਨੰਗੀ ਧੁੱਪ** [ਬਲਵੰਤ ਗਾਰਗੀ]

ਆਪਣੀ ਬਹੁਚਰਚਿਤ ਤੇ ਬਹੁ-ਪ੍ਰਸਾਰਿਤ ਪੁਸਤਕ 'ਨੰਗੀ ਧੁੱਪ' ਨੂੰ ਬਲਵੰਤ ਗਾਰਗੀ ਨੇ ਸਵੈ-ਜੀਵਨੀ ਆਖਿਆ ਹੈ। ਪਰ ਇਹ ਪੁਸਤਕ ਪਰੰਪਰਾਗਤ ਅਰਥਾਂ ਵਿਚ ਸਵੈ-ਜੀਵਨੀ ਨਹੀਂ; ਸਗੋਂ ਸਵੈ-ਜੀਵਨੀਪਰਕ ਨਾਵਲ ਹੈ। ਮੂਲ ਅੰਗਰੇਜ਼ੀ ਵਿਚ ਛਪਣ 'ਤੇ ਇਹੀ ਨਾਉਂ ਇਸ ਨੂੰ ਦਿਤਾ ਵੀ ਗਿਆ ਸੀ। ਸਵੈ-ਜੀਵਨੀ ਵਿਚ ਕਲਪਨਾ ਦੀ ਕੋਈ ਗੁੰਜਾਇਸ਼ ਨਹੀਂ ਹੋ ਸਕਦੀ, ਜਦਕਿ ਇਸ ਪੁਸਤਕ ਵਿਚ ਅਸਲੀ ਨਾਵਾਂ ਵਾਲੇ ਪਾਤਰਾਂ ਦੇ ਨਾਲ ਨਾਲ ਕਈ ਪਾਤਰ ਅਜਿਹੇ ਵੀ ਹਨ, ਜਿਹਨਾਂ ਨੂੰ ਕਾਲਪਨਿਕ ਨਾਉਂ ਦਿਤੇ ਗਏ ਹਨ। ਅਤੇ ਫਿਰ ਘਟਨਾਵਾਂ ਵੀ ਜੀਵਨ ਬਿਰਤਾਂਤ ਦੀ ਮੰਗ ਅਨੁਸਾਰ ਸਮੇਂ-ਬੱਧ ਜਾਂ ਲੜੀ-ਬੱਧ ਨਹੀਂ, ਅਤੀਤ ਤੇ ਭਵਿੱਖ ਅੱਗੜ ਪਿੱਛੜ ਹੋ ਜਾਂਦੇ ਹਨ। ਇੰਝ ਕਰਨ ਲਈ ਗਾਰਗੀ ਦਾ ਤਰਕ ਇਹ ਹੈ ਕਿ 'ਉਸ ਦਾ ਮਨੋਰਥ ਕੇਵਲ ਤੱਥ ਦੱਸਣਾ ਨਹੀਂ ਸਗੋਂ ਸੱਚ ਦੱਸਣਾ ਹੈ।' ਉਹ ਸਤਹ ਤੋਂ ਹੇਠਾਂ ਡੂੰਘੀਆਂ ਤੇ ਲੁਕਵੀਆਂ ਹਕੀਕਤਾਂ ਨੂੰ ਦਰਸਾਉਣਾ ਚਾਹੁੰਦਾ ਹੈ, ਜਿਹਨਾਂ ਲਈ ਕਾਲਪਨਿਕ ਵਿਧੀਆਂ ਦੀ ਵਰਤੋਂ ਕਰਨੀ ਜ਼ਰੂਰੀ ਹੋ ਜਾਂਦੀ ਹੈ।

ਪਰ ਸਾਡੀ ਜਾਚੇ ਸਵੈ-ਜੀਵਨੀ ਜੇ ਗਲਪ ਰਚਨਾ ਵਿਚ ਵਟਦੀ ਹੈ ਤਾਂ ਇਸ ਦਾ ਕਾਰਣ ਇਹ ਹੈ ਕਿ ਮਧ ਸ਼੍ਰੇਣਿਕ ਨੈਤਿਕਤਾ ਵਾਲੇ ਪੂੰਜੀਵਾਦੀ ਪਰਿਵੇਸ਼ ਵਿਚ ਅਜਿਹੀਆਂ ਸਥਿਤੀਆਂ ਮੌਜੂਦ ਨਹੀਂ ਕਿ ਕੋਈ ਵਿਅਕਤੀ ਆਪਣੇ ਆਪ ਦਾ ਤੇ ਆਪਣੇ ਨਾਲ ਸੰਬੰਧਿਤ ਵਿਅਕਤੀਆਂ ਦਾ ਸਾਰਾ ਸੱਚ ਦਰਸਾ ਸਕੇ। ਇਹ ਮੰਨਿਆ ਜਾ ਸਕਦਾ ਕਿ ਗਾਰਗੀ ਨੂੰ ਆਪਣੇ 'ਇਮੇਜ' ਦੇ ਬਣਨ ਜਾਂ ਵਿਗੜਨ ਦਾ ਕੋਈ ਬਹੁਤਾ ਤੌਖਲਾ ਨਹੀਂ। ਇਸ ਦੇ ਬਾਵਜੂਦ ਜੇ ਉਹ ਸਵੈ-ਜੀਵਨੀ ਨੂੰ ਗਲਪ ਦਾ ਰੰਗ ਦਿੰਦਾ ਹੈ ਅਤੇ ਇਉਂ ਉਸ ਵਿਚ ਕੁਝ ਉਹਲੇ ਰੱਖਦਾ ਹੈ ਤਾਂ ਪ੍ਰਤੱਖ ਹੈ ਕਿ ਇਹ ਪਰਿਸਥਿਤੀਆਂ ਵਿਚੋਂ ਉਤਪੰਨ ਹੋਈ ਮਜਬੂਰੀ ਹੈ। ਇਹ ਗੱਲ ਵੱਖਰੀ ਹੈ ਕਿ ਗਾਰਗੀ ਇਸ ਮਜਬੂਰੀ ਨੂੰ ਵੀ ਇਕ ਕਲਾ-ਜੁਗਤ ਵਿਚ ਪਰਤਾ ਦਿੰਦਾ ਹੈ। ਬਹੁਤ ਕੁਝ ਦਰਸਾ ਕੇ ਵੀ ਕੁਝ ਲੁਕੋ ਲੈਣ ਦੀ ਇਹ ਜੁਗਤ ਪੁਸਤਕ ਉਤੇ ਇਕ ਰੁਮਾਂਟਿਕ ਗਲੇਫ ਚਾੜ੍ਹਦੀ ਹੋਈ ਇਸ ਦੇ ਪਾਠ ਨੂੰ ਵਧੇਰੇ ਰੌਚਿਕ ਤੇ ਉਤਸੁਕਤਾ-ਪੂਰਨ ਬਣਾ ਦਿੰਦੀ ਹੈ।

ਆਮ ਵਰਤੋਂ ਵਿਹਾਰ ਤੇ ਨੈਤਿਕਤਾ ਦੇ ਸੰਬੰਧ ਵਿਚ ਸਾਡੇ ਸਮਾਜਕ ਪਰਿਵੇਸ਼ ਦੁਆਰਾ ਲਾਈਆਂ ਸੀਮਾਵਾਂ ਦੇ ਅੰਤਰਗਤ ਗਾਰਗੀ ਵਿਚ ਆਪਣਾ ਸੱਚ ਦੱਸ ਸਕਣ ਦੀ ਅਸਾਧਾਰਨ ਦਲੇਰੀ ਹੈ, ਜੋ ਸਾਡੇ ਬਹੁਤੇ ਸਾਹਿਤਕਾਰਾਂ ਵਿਚ ਪ੍ਰਾਪਤ ਨਹੀਂ। ਉਦਾਹਰਣ ਵਜੋਂ ਅੰਮ੍ਰਿਤਾ ਪ੍ਰੀਤਮ ਦੀ ਜ਼ਿੰਦਗੀ ਦਾ ਸੱਚ ਉਸ ਦੀ ਤਥਾ ਕਥਿਤ ਸਵੈ-ਜੀਵਨੀ ਨਾਲੋਂ ਉਸਦੀਆਂ ਗਲਪ ਰਚਨਾਵਾਂ ਵਿਚੋਂ ਵਧੇਰੇ ਪ੍ਰਾਪਤ ਹੁੰਦਾ ਹੈ। 'ਰਸੀਦੀ ਟਿਕਟ' ਨੂੰ ਤਾਂ ਸਗੋਂ ਉਸ ਨੇ ਆਪਣੇ ਦੁਆਲੇ ਕਈ ਪ੍ਰਕਾਰ ਦੇ ਉਹਲੇ ਉਸਾਰਨ ਲਈ ਵਰਤਿਆ ਹੈ। ਗਾਰਗੀ ਇਉਂ ਨਹੀਂ ਕਰਦਾ। ਉਹ ਜੇ ਕੋਈ ਉਹਲਾ ਕਰਦਾ ਹੈ ਤਾਂ ਇਸ ਕਾਰਨ ਨਹੀਂ ਕਿ ਉਹ ਆਪਣੇ ਬਾਰੇ ਕੋਈ ਤੱਥ ਲੁਕੋਣ ਦਾ ਇੱਛਕ ਹੈ, ਸਗੋਂ ਇਸ

ਖਾਤਰ ਕਿ ਸੰਬੰਧਿਤ ਘਟਨਾ ਵਿਚ ਕਿਸੇ ਹੋਰ ਵਿਅਕਤੀ ਦਾ ਵੀ ਜ਼ਿਕਰ ਹੈ ਜਿਸ ਲਈ ਉਸ ਤੱਥ ਨੂੰ ਏਨੇ ਨੰਗੇ ਰੂਪ ਵਿਚ ਵੇਖ ਤੇ ਸਹਿ ਸਕਣਾ ਸ਼ਾਇਦ ਸੰਭਵ ਨਾ ਹੋਵੇ। ਪੁਸਤਕ ਦੇ ਅੰਗ੍ਰੇਜ਼ੀ ਵਿਚ ਪ੍ਰਕਾਸ਼ਿਤ ਹੋਣ ਪਿਛੋਂ ਗਾਰਗੀ ਦੇ ਕੁਝ ਦੋਸਤਾਂ ਵਲੋਂ ਉਸ ਦੇ ਵਿਰੁਧ ਅਦਾਲਤ ਦਾ ਬੂਹਾ ਖੜਕਾਉਣਾ ਇਸੇ ਵਸਤੂ-ਸਥਿਤੀ ਦਾ ਹੀ ਪ੍ਰਮਾਣ ਹੈ। ਤੱਥ ਲੁਕੋਣ ਦੀ ਗੱਲ ਤਾਂ ਇਕ ਪਾਸੇ ਰਹੀ, ਇਸ ਦੇ ਉਲਟ ਸਗੋਂ ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਗਾਰਗੀ ਵਿਚਲਾ ਕਲਾਕਾਰ ਰਚਨਾ ਪ੍ਰਕ੍ਰਿਆ ਦੌਰਾਨ ਉਸ ਦੀ ਚੇਤਨ ਇੱਛਾ ਦੇ ਵਿਪਰੀਤ ਅਮੋੜ ਹੋ ਕੇ ਅਗਾਂਹ ਤੁਰ ਗਿਆ ਹੋਵੇ। ਸਿੱਟੇ ਵਜੋਂ ਉਸ ਤੋਂ ਉਹ ਕੁਝ ਵੀ ਲਿਖਿਆ ਗਿਆ ਹੈ ਜਿਸ ਨੂੰ ਆਪਣੀ ਵਿਹਾਰਕ ਸੂਝ ਬੂਝ ਸਦਕਾ ਸੁਚੇਤ ਭਾਂਤ ਸ਼ਾਇਦ ਉਹ ਨਾ ਲਿਖ ਸਕਦਾ, ਅਤੇ ਇਉਂ ਕਈ ਨਿਕਟਵਰਤੀਆਂ ਨੂੰ ਸਦਾ ਲਈ ਗੁਆ ਲੈਣ ਦੇ ਰੂਪ ਵਿਚ ਚੋਖੀ ਕੀਮਤ ਨਾ ਤਾਰਦਾ।

ਗਾਰਗੀ ਦੀ ਇਸ ਲਿਖਤ ਵਿਚ ਉਸਦੇ ਜੀਵਨ ਦਾ ਕੇਵਲ ਡੇਢ ਕੁ ਦਹਾਕਾ ਫੋਕਸ ਵਿਚ ਹੈ। ਪੁਸਤਕ ਵਿਚਲੀ ਕਥਾ ਵਾਰਤਾ ਇਕ ਸੁੰਦਰ ਅਮਰੀਕਨ ਮਟਿਆਰ ਨਾਲ ਵਿਆਹ ਰਚਾ ਕੇ ਉਸ ਸਮੇਤ ਗਾਰਗੀ ਦੇ ਅਮਰੀਕਾ ਤੋਂ ਵਾਪਸ ਦੇਸ ਪਰਤਣ ਨਾਲ ਸ਼ੁਰੂ ਹੁੰਦੀ ਹੈ, ਅਤੇ ਲਗਪਗ ਉਥੇ ਖਤਮ ਹੋ ਜਾਂਦੀ ਹੈ ਜਿਥੇ ਦੋ ਬਚਿਆਂ ਦੀ ਮਾਂ ਜੀਨੀ ਗਾਰਗੀ ਨੂੰ ਛੱਡ ਛਡਾਅ ਅਮਰੀਕਾ ਮੁੜ ਜਾਂਦੀ ਹੈ। ਇਸ ਕਾਲਾਂਤਰ ਵਿਚ ਪਿਆਰ, ਨਫਰਤ, ਬੇਵਫਾਈ ਅਤੇ ਆਪਮੁਹਾਰੇ ਜਜ਼ਬੇ ਦੇ ਵੇਗ ਨਾਲ ਪਰੁਚੀਆਂ ਕਿੰਨੀਆਂ ਹੀ ਘਟਨਾਵਾਂ ਘਟਦੀਆਂ ਹਨ। ਗਾਰਗੀ ਇਹਨਾਂ ਸਭਨਾਂ ਨੂੰ ਸੰਭਵ ਹੱਦ ਤਕ ਤੱਠਸੱਠ ਰੂਪ ਵਿਚ ਪੇਸ਼ ਕਰਨ ਦਾ ਯਤਨ ਕਰਦਾ ਹੈ। ਇਸ ਸਮੇਂ ਵਿਚ ਕਿੰਨੀਆਂ ਹੀ ਰਵਾਇਤੀ ਪਿਆਰ-ਤਿਕੋਣਾ ਵੀ ਬਣਦੀਆਂ ਹਨ। ਜੇ ਜੀਨੀ ਨਾਲ ਵਿਆਹ ਰਚਾਏ ਜਾਣ ਦੇ ਛੇਤੀ ਪਿਛੋਂ ਰਾਜੀ ਨਾਉਂ ਦੀ ਇਕ ਅਭਿਨੇਤਰੀ ਗਾਰਗੀ ਦੇ ਜੀਵਨ ਵਿਚ ਆ ਧਮਕਦੀ ਹੈ ਤਾਂ ਸੰਗੀਤ ਸਿਖਦੀ ਸਿਖਦੀ ਜੀਨੀ ਕਿਸੇ ਅੱਧਖੜ ਸੰਗੀਤ-ਪ੍ਰੇਮੀ ਵਲ ਰੁਚਿਤ ਹੋ ਜਾਂਦੀ ਹੈ। ਅਤੇ ਰਾਜੀ—ਜਿਸ ਦਾ ਗਾਰਗੀ ਦੇ ਜੀਵਨ ਵਿਚ ਦਾਖਲਾ ਉਸਦੇ ਜੀਨੀ ਤੋਂ ਦੂਰ ਜਾਣ ਜਾਂ ਜੀਨੀ ਦੇ ਗਾਰਗੀ ਤੋਂ ਦੂਰ ਜਾਣ ਲਈ ਬਹੁਤ ਹੱਦ ਤਕ ਜ਼ਿਮੇਵਾਰ ਹੈ—ਗਾਰਗੀ ਨੂੰ ਛੱਡ ਕੇ ਕਿਸੇ ਹੋਰ ਅਭਿਨੇਤਾ ਜਾਂ ਸਫਲ ਫਿਲਮੀ ਲੇਖਕ ਵਲ ਰੁਚਿਤ ਹੋਣ ਵਿਚ ਕੋਈ ਕਠਿਨਾਈ ਮਹਿਸੂਸ ਨਹੀਂ ਕਰਦੀ ਜੋ ਉਸ ਦੇ ਅੰਦਾਜ਼ੇ ਅਨੁਸਾਰ ਉਸ ਨੂੰ ਸਰੀਰਕ, ਆਤਮਕ ਤੇ ਵਿਹਾਰਕ ਬੁਲੰਦੀਆਂ ਉਤੇ ਪੁਚਾਉਣ ਦੀ ਗਾਰਗੀ ਨਾਲੋਂ ਵੱਧ ਸਮਰੱਥਾ ਰਖਦਾ ਹੋਵੇ।

ਗਾਰਗੀ ਦਾ ਸੰਸਾਰ ਮਧ ਵਰਗ ਦੀ ਉਪਰਲੀ ਪਰਤ ਦਾ ਸੰਸਾਰ ਹੈ ਜਿਸ ਵਿਚ ਸਭ ਪ੍ਰਕਾਰ ਦੇ ਬੁੱਧੀਜੀਵੀ — ਸਾਹਿਤਕਾਰ, ਕਲਾਕਾਰ, ਯੂਨੀਵਰਸਿਟੀ ਅਧਿਆਪਕ, ਪੱਤਰਕਾਰ, ਨੌਕਰਸ਼ਾਹ ਤੇ ਰਾਜਨੀਤੱਗ—ਸ਼ਾਮਲ ਹਨ। ਨਿੱਕੇ ਨਿੱਕੇ ਵੇਰਵਿਆਂ ਰਾਹੀਂ ਇਹਨਾਂ ਦੇ ਅਮਲੀ ਜੀਵਨ ਦਾ ਜੋ ਚਿੱਤਰ ਗਾਰਗੀ ਨੇ ਪੇਸ਼ ਕੀਤਾ ਹੈ ਉਹ ਇਸ ਤੱਥ ਨੂੰ ਭਲੀ ਭਾਂਤ ਦਰਸਾਉਂਦਾ ਹੈ ਕਿ ਪੂੰਜੀਵਾਦੀ ਵਿਵਸਥਾ ਵਾਲੇ ਸਾਡੇ ਸਮਾਜ ਦਾ ਇਹ ਵਰਗ ਕਿੰਨਾ ਖੋਖਲਾ ਤੇ ਆਦਰਸ਼-ਵਿਹੂਣਾ ਹੋ ਚੁਕਿਆ ਹੈ। ਰਾਜੀ,ਜੀਨੀ ਤੇ ਖੁਦ ਗਾਰਗੀ ਨੂੰ ਵੀ ਇਸਤੋਂ ਛੋਟ ਨਹੀਂ। ਪੂੰਜੀਵਾਦੀ ਵਿਵਸਥਾ ਵਿਚ ਬਹੁਤ ਸਾਹਿਤਕਾਰ ਨਿਰੋਲ 'ਸਾਹਿਤਕਾਰ' ਬਣੇ ਰਹਿਣ ਦਾ ਭਰਮ ਪਾਲਦੇ ਹਨ। ਉਹ ਸਮਾਜਕ ਮਹੱਤਵ ਵਾਲੀਆਂ ਸਮਸਿਆਵਾਂ ਤੋਂ ਦੂਰ ਰਹਿਣ ਦਾ ਯਤਨ ਕਰਦੇ ਹਨ। ਪਰ ਹਕੀਕੀ ਸਾਹਿਤਕਾਰ ਲਈ ਇਹਨਾਂ ਸਮਸਿਆਵਾਂ ਤੋਂ ਬਹੁਤੀ ਦੇਰ ਤਕ ਪੱਲਾ ਬਚਾ ਸਕਣਾ ਸੰਭਵ ਨਹੀਂ, ਗਾਰਗੀ ਦੀ ਰਚਨਾਤਮਕ ਪ੍ਰਤਿਭਾ ਉਸਤੋਂ

ਯੂਨੀਵਰਸਿਟੀਆਂ ਵਿਚਲੇ ਅਸਲੋਂ ਅਗਿਆਨੀ ਅਧਿਆਪਕਾਂ, ਉਜੱਡ ਮੰਤਰੀਆਂ, ਹੈਂਕੜਬਾਜ਼ ਨੌਕਰਸ਼ਾਹਾਂ, ਸੱਤਾ ਦੇ ਸੁਆਮੀਆਂ ਦੀ ਭੱਦੀ ਖੁਸ਼ਾਮਦ ਕਰਦੇ ਸਿਆਸਤਦਾਨਾਂ ਤੇ ਇਆਸ਼ ਕਲਾਕਾਰਾਂ ਦਾ ਵਿਰੂਪ ਚੇਤਾਰਦੀ ਹੈ। ਸੰਜੇ ਗਾਂਧੀ ਦੀ ਬਠਿੰਡੇ ਫੇਰੀ ਸਮੇਂ ਛੱਪੜਾਂ ਨੂੰ ਕਨਾਤਾਂ ਨਾਲ ਢਕਣਾ ਅਤੇ ਉਸਦੀ ਸੁਗੰਧ ਰੋਕਣ ਲਈ ਧੂਫ ਧੁਖਾਉਣਾ, ਲੈਕਚਰ ਲਈ ਸੱਦਾ ਭੇਜਣ ਤੋਂ ਪਹਿਲਾਂ ਯੂਨੀਵਰਸਿਟੀ ਦੇ ਡੀਨ ਦਾ ਸਤਿਆਜੀਤ ਰੇਅ ਦੀ ਵਿਦਿਅਕ ਯੋਗਤਾ ਪੁਛਦੇ ਫਿਰਨਾ, ਕਲਾ ਤੇ ਫਿਲਮ ਜਗਤ ਦੀਆਂ ਉੱਘੀਆਂ ਹਸਤੀਆਂ ਦਾ ਸ਼ਰਾਬ ਪੀਕੇ ਖਰਮਸਤੀਆਂ ਕਰਨਾ ਪੂੰਜੀਵਾਦੀ ਵਿਵਸਥਾ ਦੀ ਹਕੀਕਤ ਤਾਂ ਹੈ ਹੀ, ਇਸਦਾ 'ਨੰਗੀ ਧੁੱਪ' ਵਿਚ ਦਰਸਾਇਆ ਜਾਣਾ ਗਾਰਗੀ ਦੀ ਕਲਾ ਦੇ ਖੁਲ੍ਹ ਖੇਡਣ ਦਾ ਵੀ ਪ੍ਰਮਾਣ ਹੈ।

ਇਸ ਪੁਸਤਕ ਵਿਚੋਂ ਗਾਰਗੀ ਦੇ ਵਿਅਕਤਿਤਵ ਦੀਆਂ ਕਈ ਲੁਕਵੀਆਂ ਪਰਤਾਂ ਦੇ ਦਰਸ਼ਨ ਹੁੰਦੇ ਹਨ ਅਤੇ ਉਸ ਬਾਰੇ ਬਣੇ ਕਈ ਬਿੰਬ ਤਿੜਕਦੇ ਹਨ। ਉਹਦੀ ਸ਼ਖਸੀਅਤ ਵਿਚ ਇਕ ਦਿਲਚਸਪ ਵਿਰੋਧਾਭਾਸ ਹੈ। ਅਧੁਨਿਕ ਚੇਤਨਾ ਦਾ ਪ੍ਰਦਰਸ਼ਣ ਕਰਦਾ ਹੋਇਆ ਉਹ ਇਕ ਬੰਨੇ ਜੇ ਆਪਣੇ ਬਜ਼ੁਰਗਾਂ ਦੀਆਂ ਮੜ੍ਹੀਆਂ ਢਾਹੁੰਦਾ ਹੈ, ਤਾਂ ਦੂਜੇ ਬੰਨੇ ਉਸਦੇ ਅਵਚੇਤਨ ਵਿਚ ਇਹ ਗੱਲ ਵੀ ਰਮੀ ਹੋਈ ਹੈ ਕਿ ਉਸਦੇ ਪੁਤਰ ਮਨੂ ਦੁਆਰਾ ਉਸਦੀ ਕੁਲ ਅਗਾਂਹ ਚਲੇਗੀ। ਉਹ ਇਹ ਸਹਿਣ ਨਹੀਂ ਕਰ ਸਕਦਾ ਕਿ ਉਸਦੀ ਪਤਨੀ ਉਸਦੇ ਬਚਿਆਂ ਨੂੰ ਬਪਿਤਸਮਾ ਦੁਆਕੇ ਈਸਾਈ ਬਣਾ ਦੇਵੇ ਜਾਂ ਪੂਰੇ ਮਿਟਕਣੀਏ ਬਣਾ ਦੇਵੇ। ਜੀਵਨ ਦੇ ਹਰ ਖੇਤਰ ਵਿਚ ਦਬੰਗ ਨਜ਼ਰ ਆਉਣ ਵਾਲਾ ਸਾਡਾ ਇਹ ਲੇਖਕ ਉਦਾਸੀ, ਨਿਰਾਸ਼ਾ ਤੇ ਹਾਰ ਦੇ ਪਲਾਂ ਵਿਚ ਵੀ ਸਾਹਵੇਂ ਆਉਂਦਾ ਹੈ। ਆਪਣੇ ਬੱਚਿਆਂ ਨਾਲ ਖੇਡਦਾ, ਉਹਨਾਂ ਨਾਲ ਨਿੱਕੀਆਂ ਨਿੱਕੀਆਂ ਗੱਲਾਂ ਕਰਦਾ, ਉਹਨਾਂ ਲਈ ਖਿਡੌਣੇ ਖਰੀਦਦਾ ਗਾਰਗੀ ਇਕ ਸੂਖਮਭਾਵੀ ਪਿਤਾ ਨਜ਼ਰ ਆਉਂਦਾ ਹੈ। ਇਹ ਉਹ ਗਾਰਗੀ ਨਹੀਂ ਜਿਸ ਬਾਰੇ ਪ੍ਰਭਾਵ ਹੈ ਕਿ ਉਸ ਉਤੇ ਲੱਥੀ ਚੜ੍ਹੀ ਦਾ ਕੋਈ ਅਸਰ ਨਹੀਂ।

ਮੂਲ ਪੁਸਤਕ ਭਾਵੇਂ ਅੰਗ੍ਰੇਜ਼ੀ ਵਿਚ ਲਿਖੀ ਗਈ ਹੈ ਪਰ ਖੁਦ ਗਾਰਗੀ ਵਲੋਂ ਕੀਤਾ ਇਸਦਾ ਪੰਜਾਬੀ ਅਨੁਵਾਦ ਵੀ ਮੌਲਿਕਤਾ ਤੇ ਸੱਜਰੇਪਨ ਦਾ ਆਭਾਸ ਕਰਾਉਂਦਾ ਹੈ। ਨਿੱਕੇ ਨਿੱਕੇ ਵਾਕਾਂ ਦੁਆਰਾ ਲੋੜੀਂਦਾ ਪ੍ਰਭਾਵ ਸਿਰਜਦੀ ਉਸਦੀ ਵਾਰਤਕ-ਲਿਖਤ ਸਹਿਜ ਚਾਲ ਅਗਾਂਹ ਵਧਦੀ ਹੈ। ਇਸ 'ਚ ਨਾਟਕੀਅਤਾ ਵੀ ਹੈ ਤੇ ਉਤਰਾ ਚੜ੍ਹਾ ਵੀ। ਰਾਜੀ ਨਾਲ ਪ੍ਰੇਮ-ਕ੍ਰੀੜਾ ਦੇ ਵਰਨਣ ਸਮੇਂ ਭਖੀ ਹੋਈ ਇਹ ਵਾਰਤਕ ਸ਼ੈਲੀ ਬੱਚਿਆਂ ਦਾ ਜ਼ਿਕਰ ਆਉਣ 'ਤੇ ਬਹੁਤ ਸ਼ਾਂਤ ਤੇ ਕਾਵਿਮਈ ਹੋ ਨਿਬੜਦੀ ਹੈ। ਇਹ ਬਠਿੰਡੇ ਦੇ ਟਿੱਬਿਆਂ ਦਾ ਮਾਹੌਲ ਵੀ ਉਸੇ ਖੂਬਸੂਰਤੀ ਨਾਲ ਸਿਰਜਦੀ ਹੈ ਜਿਵੇਂ ਬੰਬਈ ਤੇ ਦਿੱਲੀ ਦੀ ਚਮਕ ਦਮਕ ਦਾ। ਤੇ ਇਸੇ ਵਿਚ ਹੀ ਗਾਰਗੀ ਦੀ 'ਕਲਾਕਾਰੀ' ਮੌਜੂਦ ਹੈ—ਸ਼ਬਦ ਦੇ ਮੌਲਿਕ ਤੇ ਵਿਕ੍ਰਤ ਦੋਹਾਂ ਹੀ ਅਰਥਾਂ ਵਿਚ। [ਰਘਬੀਰ ਸਿੰਘ]

**ਹਵਾ ਮਹਿਲ ਤੇ ਹੋਰ ਨਾਟਕ** [ਆਤਮਜੀਤ]

ਸਾਡੇ ਪਾਠਕ/ਦਰਸ਼ਕ ਅਤੇ ਵਿਦਵਾਨ ਹਾਲੇ ਤਕ ਨਵੇਂ, ਆਜ਼ਾਦ ਪ੍ਰਯੋਗਾਂ ਦੇ ਆਦੀ ਨਹੀਂ ਹੋਏ, ਜਿਸ ਕਰਕੇ ਆਤਮਜੀਤ ਦੀ ਪੁਸਤਕ "ਹਵਾ ਮਹਿਲ ਅਤੇ ਹੋਰ ਨਾਟਕ" ਨੂੰ "ਪੱਛਮੀ ਪ੍ਰਭਾਵਾਂ ਅਧੀਨ ਲਿਖੀ ਪੁਸਤਕ" ਗਰਦਾਨਿਆਂ ਜਾਣਾ ਕੋਈ ਅਨੋਖੀ ਗੱਲ ਨਹੀਂ। ਉਂਜ ਪਛਮੀ ਪ੍ਰਭਾਵਾਂ ਵਾਲੀ ਇਸ ਵਿਚ ਕੋਈ ਗੱਲ ਨਹੀਂ। ਇਸ ਪੁਸਤਕ ਵਿਚ ਸ਼ਾਮਲ ਪੰਜੇ ਦੇ ਪੰਜੇ ਨਾਟਕ ਸਾਡੇ ਸਮਾਜ ਦੀ ਉਪਜ ਹਨ ਤੇ ਇਹ ਸਾਰੇ ਪ੍ਰਕਾਸ਼ਿਤ ਹੋਣ ਤੋਂ ਪਹਿਲਾਂ ਸਮੇਂ ਸਮੇਂ ਵੱਖ ਵੱਖ ਥਾਈਂ ਸਫਲਤਾ ਨਾਲ

ਖੋਂਡੇ ਅਤੇ ਸਲਾਹੇ ਜਾ ਚੁੱਕੇ ਹਨ। ਸਾਡੇ ਬਹੁਤੇ ਲੇਖਕਾਂ ਦਾ ਦੁਖਾਂਤ ਰਿਹਾ ਹੈ ਕਿ ਉਹ ਕਿਸੇ ਨਾ ਕਿਸੇ ਤਰ੍ਹਾਂ ਦੇ ਆਦਰਸ਼ਵਾਦ ਵਿਚ ਘਿਰਕੇ ਯਥਾਰਥ ਨੂੰ ਰੰਗ ਬਰੰਗੀਆਂ ਐਨਕਾਂ ਲਾ ਕੇ ਹੀ ਦੇਖਦੇ ਰਹੇ ਹਨ। ਇਸੇ ਕਾਰਨ ਹੀ ਕਈ ਤਰ੍ਹਾਂ ਦੀਆਂ ਉਲਾਰ ਰੁਚੀਆਂ ਪਿਛਲੇ ਸਮੇਂ ਦੌਰਾਨ ਹੋਂਦ ਵਿਚ ਆਈਆਂ। ਪਰ ਸ਼ਾਇਦ ਇਸ ਉਲਾਰਪਨ ਦੀ ਪ੍ਰਤੀਕਿਰਿਆ ਵਜੋਂ ਹੀ ਨਿਰੋਲ ਯਥਾਰਥ ਨੂੰ ਚਿਤਰਨ ਦਾ ਝੰਡਾ ਚੁਕ ਕੇ ਕੁਝ ਲੇਖਕ ਸਾਹਿਤ-ਖੇਤਰ 'ਚ ਨਿਤਰੇ ਹਨ। ਨਾਟਕ ਦੇ ਖੇਤਰ ਚ ਯਥਾਰਥ ਉਤੇ ਅਜਿਹੀ ਟੇਕ ਰਖਣ ਦਾ ਸਿਹਰਾ ਆਤਮਜੀਤ ਅਤੇ ਅਜਮੇਰ ਸਿੰਘ ਔਲਖ ਦੇ ਸਿਰ ਬੱਝਦਾ ਹੈ।

ਆਤਮਜੀਤ ਆਪਣੇ ਤੋਂ ਪਹਿਲੇ ਬਹੁਤੇ ਨਾਟਕਕਾਰਾਂ ਵਾਂਗ ਉਲਾਰ ਹੋ ਕੇ ਨਹੀਂ ਲਿਖਦਾ। ਵਿਚਾਰ ਅਧੀਨ ਪੁਸਤਕ ਦੇ ਸਾਰੇ ਨਾਟਕਾਂ ਵਿਚ ਉਹ ਸਮੇਂ ਦੇ ਸੱਚ ਨੂੰ ਪਕੜਨ ਦੀ ਕੋਸ਼ਿਸ਼ ਵਿਚ ਦਿਸਦਾ ਹੈ। ਉਸਦਾ ਮਨੋਰਥ ਹੱਲ ਪੇਸ਼ ਕਰਨ ਨਾਲੋਂ ਯਥਾਰਥ ਦਾ ਵਿਸ਼ਲੇਸ਼ਣ ਕਰਨਾ ਵਧੇਰੇ ਹੈ। ਉਹ ਸਮੱਸਿਆ ਨੂੰ ਹਰ ਪੱਖੋਂ ਤੇ ਇਸ ਦੀਆਂ ਵਿਭਿੰਨ ਪਰਤਾਂ ਸਹਿਤ ਪੇਸ਼ ਕਰਦਾ ਹੈ, ਉਸ ਦੇ ਕਾਰਣਾਂ ਦੇ ਹਰ ਪਖ ਤੇ ਵਿਚਾਰ ਕਰਦਾ ਹੈ, ਪਰ ਕਿਸੇ ਤਰ੍ਹਾਂ ਦੀ ਸੇਧ ਦੇਣ ਤੋਂ ਗੁਰੇਜ਼ ਕਰਦਾ ਹੈ। ਅਜਿਹਾ ਕਰਦੇ ਸਮੇਂ ਵਿਅੰਗ ਹਮੇਸ਼ਾ ਉਸ ਦਾ ਮੁੱਖ ਹਥਿਆਰ ਹੁੰਦਾ ਹੈ। ਸਗੋਂ ਸੱਚ ਤਾਂ ਇਹ ਹੈ ਕਿ ਨਾਟਕ ਫਾਰਸ (farce) ਅਤੇ ਅਸਲੀਅਤ ਵਿਚਕਾਰ ਰਹਿੰਦੇ ਹਨ।

ਨਾਟਕ "ਲੋਕ ਨਾਥ ਅਕਲਮੰਦ" ਦੇ ਅੰਤ 'ਤੇ ਵੀ ਉਹੀ ਸਮਸਿਆਵਾਂ ਮੌਜੂਦ ਹਨ (ਸਗੋਂ ਵਧੇਰੇ ਗੰਭੀਰ ਰੂਪ ਵਿਚ ਮੌਜੂਦ ਹਨ) ਜੋ ਆਰੰਭ ਵਿਚ ਸਨ। ਪਾਠਕ/ਦਰਸ਼ਕ ਦੀ ਸੋਚ ਕੂੜੇ ਦੇ ਡਰੰਮ ਤੋਂ ਲੈ ਕੇ ਮਨੁੱਖ ਦੇ ਸਿਰ 'ਤੇ ਲਟਕਦੇ ਪ੍ਰਸ਼ਨ ਚਿੰਨ੍ਹ ਤੱਕ ਫੈਲ ਜਾਂਦੀ ਹੈ। ਸਵਾਲ ਪੈਦਾ ਹੁੰਦਾ ਹੈ ਕਿ ਇਹ ਸਮੱਸਿਆਵਾਂ ਉਵੇਂ ਦੀਆਂ ਉਵੇਂ ਕਿਉਂ ਹਨ? ਸ਼ਾਇਦ ਇਸ ਕਰਕੇ ਕਿ ਨਾ ਸਿਰਫ ਵੇਕਤ ਦੇ ਹਾਕਮ ਸੌਂ ਰਹੇ ਹਨ ਸਗੋਂ ਲੋਕਾਂ ਦੇ ਰਹਿਨੁਮਾ ਵੀ ਉਨ੍ਹਾਂ ਨੂੰ ਰਸਤਾ ਦਿਖਾਉਣ ਤੋਂ ਹਾਲੇ ਅਸਮਰਥ ਹਨ। ਨਾਟਕ "ਹਵਾ ਮਹਿਲ" ਵਿਚ ਆਤਮਜੀਤ ਵਧੇਰੇ ਵਿਸ਼ਾਲ ਨਜ਼ਰੀਏ ਦੀ ਪ੍ਰਦਰਸ਼ਨੀ ਕਰਦਾ ਹੈ। ਇਸ ਨਾਟਕ ਵਿਚ ਉਸ ਨੇ ਸਥਾਪਿਤ ਰਸਮ ਰਿਵਾਜਾਂ ਵਹਿਮਾਂ ਭਰਮਾਂ ਤੇ ਸੰਸਕਾਰਾਂ (ਮੁਨਾਦੀ, ਵਾਲਾ, ਸੰਤ ਤੇ ਭਗਤਨੀ) ਦੇ ਖੋਖਲੇਪਣ ਨੂੰ, ਇਸਦੇ ਸਿੱਟੇ ਵਜੋਂ ਪੈਦਾ ਹੁੰਦੇ ਮਨੁੱਖ ਅੰਦਰਲੇ ਅਧੂਰੇਪਣ ਦੇ ਅਹਿਸਾਸ (ਸਭ ਲੋਕਾਂ ਦੇ ਲੱਕਾਂ ਦੁਆਲੇ ਪਟਕੇ) ਨਾਲ ਇਕਸੁਰ ਕਰਕੇ ਨਵੀਂ ਦਿਸ਼ਾ (ਜੱਗੂ ਤੇ ਦੁਆਰਪਾਲ ਰਾਹੀਂ) ਨਿਸ਼ਚਿਤ ਕਰਨ ਦਾ ਯਤਨ ਕੀਤਾ ਹੈ। ਨਾਟਕ ਦੇ ਅੰਤ 'ਤੇ ਦੁਆਰਪਾਲ ਦਾ ਵਿਦਰੋਹ ਨਾ ਤਾਂ ਜੁਝਾਰੂ ਲੇਖਕਾਂ ਦੇ ਉਪਭਾਵਕ ਨਾਹਰਿਆਂ ਨਾਲ ਮੇਲ ਖਾਂਦਾ ਹੈ ਅਤੇ ਨਾ ਗਾਰਗੀ ਦੀ ਸੋਤੀ (ਲੋਹਾ ਕੁੱਟ) ਦੇ ਵਿਦਰੋਹ ਵਾਂਗ ਉਪਭਾਵਕ ਹੈ। ਅਜਿਹਾ ਸ਼ਾਇਦ ਇਸ ਕਰਕੇ ਹੈ ਕਿ ਆਤਮਜੀਤ ਬੇਲੋੜੇ ਤੌਰ ਤੇ ਉਸ ਆਦਰਸ਼ਕ ਦੁਨੀਆਂ ਨੂੰ (ਜਾਂ ਸੰਸਕਾਰਾਂ ਤੋਂ ਅਜ਼ਾਦ ਜੀਵਨ ਨੂੰ) ਪਰਿਭਾਸ਼ਤ ਕਰਨ ਤੋਂ ਗੁਰੇਜ਼ ਕਰਦਾ ਹੈ।

ਨਾਟਕ 'ਮੁਰਗੀ ਖਾਨਾ' ਇਕ ਸੁੰਦਰ ਰਾਜਨੀਤਕ ਵਿਅੰਗ ਹੈ। ਲੋਕਰਾਜ ਦੀ ਇਸ ਪ੍ਰਚਲਿਤ ਸ਼ਕਲ ਵਿਚ ਲੋਕਾਂ ਨੂੰ ਸਿਰਫ ਸਰਮਾਏਦਾਰਾਂ 'ਚੋਂ ਹੀ ਚੋਣ ਕਰਨੀ ਪੈਂਦੀ ਹੈ। ਬਿਉਰੋਕਰੇਸੀ ਬਾਜ਼ੀਗਰਾਂ ਵਾਂਗ ਹਰ ਜੇਤੂ ਪਾਰਟੀ ਨਾਲ ਖੜੇਗੀ। ਜੇ ਕੋਈ ਜਨਤਾ ਦਾ ਰਹਿਨੁਮਾ ਜਨਤਾ ਨੂੰ ਜਾਗ੍ਰਿਤ ਕਰਨ ਦੀ ਕੋਸ਼ਿਸ਼ ਕਰਦਾ ਹੈ ਤਾਂ ਉਸਨੂੰ ਲਾਲਚ ਦਿਤੇ ਜਾਂਦੇ ਹਨ; ਜਾਂ ਫਿਰ ਖਤਮ ਕਰ ਦਿਤਾ ਜਾਂਦਾ ਹੈ ਤੇ ਬਾਦ ਵਿਚ ਜਨਤਾ ਨੂੰ ਸੰਤੁਸ਼ਟ ਕਰਨ ਲਈ ਉਸਨੂੰ ਸ਼ਹੀਦ ਕਰਾਰ ਦੇ ਕੇ ਉਹਦੇ ਬੁੱਤ ਲਗਾਏ ਜਾਂਦੇ

ਹਨ। ਆਖਰੀ ਨਾਟਕ "ਸਾਢੇ ਤਿੰਨ ਲੱਤਾਂ ਵਾਲਾ ਮੇਜ਼" ਵਿਚ ਸਮਾਜ ਨੂੰ ਮੇਜ਼ ਨਾਲ ਤੁਲਨਾ ਦਿਤੀ ਗਈ ਹੈ। ਤੇ ਜਿਵੇਂ ਫਿਲਾਸਫਰ ਕਹਿੰਦਾ ਹੈ "ਮਨੁਖ ਨੇ ਪੈਸੇ ਤੇ ਧਰਮ ਨੂੰ ਬਹੁਤ ਥਾਂ ਦਿਤਾ ਏ, ਬਹੁਤ ਉਚਾ ਤੇ ਆਪ ਦੋਹਾਂ ਤੋਂ ਛੋਟਾ ਰਹਿ ਗਿਆ ਏ ਬੌਣਾ। ਇਸੇ ਲਈ ਤਾਂ ਸਭ ਕੁਝ ਡੋਲ ਰਿਹਾ ਏ।" ਅਜਿਹੀ ਹਾਲਤ ਵਿਚ ਪ੍ਰਸ਼ਨ ਉਠਦਾ ਹੈ ਮਨੁੱਖ ਕੀ ਕਰੇ ? ਅਤੇ ਇਸ ਦਾ ਜਵਾਬ ਜੋ ਫਿਲਾਸਫਰ ਦਿੰਦਾ ਹੈ ਸਿਰਫ ਕੋਸ਼ਿਸ਼ ਆਪਣੇ ਆਪ ਨੂੰ ਫਿਲਾਸਫੀ ਸਦਾਚਾਰ ਤੇ ਪੈਸੇ ਦੇ ਹਾਣ ਦਾ ਕਰਨ ਦੀ ਕੋਸ਼ਿਸ਼। ਦਰਅਸਲ ਕੋਈ ਸੇਧ ਜਾਂ ਹੱਲ ਹੋਣ ਦੀ ਥਾਂ ਪ੍ਰਚਲਿਤ ਸੇਧ ਦਾ ਵਿਅੰਗਾਤਮਕ ਵਿਸ਼ਲੇਸ਼ਣ ਹੀ ਹੈ।

ਆਤਮਜੀਤ ਦੇ ਨਜ਼ਰੀਏ ਦੀ ਵਿਸ਼ਾਲਤਾ ਇਸ ਗੱਲ ਕਰਕੇ ਵੀ ਹੈ ਕਿ ਉਹ ਮਨੁੱਖ ਦੇ ਬੁਨਿਆਦੀ ਉਦਗਾਰਾਂ ਨਾਲ ਹਮਦਰਦੀ ਰੱਖਦਾ ਹੈ ਅਤੇ ਉਹ ਇਨ੍ਹਾਂ ਦਾ ਹੀ ਚਿਤੇਰਾ ਹੈ। 'ਦਾਇਰਾ ਤੇ ਸਲੀਬ' ਇਸ ਦੀ ਇਕ ਸੁੰਦਰ ਮਿਸਾਲ ਹੈ।

ਕਈ ਲੋਕਾਂ ਨੂੰ ਈਸਾਈ ਧਰਮ ਦੇ ਬਿੰਬਾਂ ਦੀ ਵਾਰ ਵਾਰ ਵਰਤੋਂ ਵਿਚੋਂ ਆਤਮਜੀਤ ਉਤੇ ਪਛਮੀਂ ਪ੍ਰਭਾਵ ਨਜ਼ਰ ਆਏਗਾ। ਅਸਲ ਵਿਚ ਆਤਮਜੀਤ ਅਜਿਹਾ ਕਰਕੇ ਦੇਸ਼ ਤੇ ਇਲ ਕੇ ਦੇ ਹੱਦਾਂ ਬੰਨੇ ਟੱਪ ਕੇ ਆਪਣੀਆਂ ਕਿਰਤਾਂ ਨੂੰ ਇਕ ਸਰਬਵਿਆਪਕਤਾ ਦੀ ਛੂਹ ਦੇਣੀ ਚਾਹੁੰਦਾ ਜਾਪਦਾ ਹੈ ਤੇ ਇਸ ਵਿਚ ਉਹ ਸਫਲ ਵੀ ਹੈ। ਇਸ ਸਫ਼ਲਤਾ ਦਾ ਇਕ ਸਬੂਤ ਇਹ ਹੈ ਕਿ ਉਸਦੇ ਨਾਟਕ ਨਾ ਸਿਰਫ ਪੰਜਾਬ ਦੇ ਸ਼ਹਿਰਾਂ 'ਚ ਹਰਮਨ ਪਿਆਰੇ ਹੋ ਰਹੇ ਹਨ ਸਗੋਂ ਪਿੰਡਾਂ ਦੇ ਲੋਕਾਂ ਵੀ ਇਨ੍ਹਾਂ ਨੂੰ ਸਲਾਹਿਆ ਹੈ।

ਆਤਮਜੀਤ ਨੇ ਸਟੇਜ ਨਾਲ ਵੀ ਕੁਝ ਵਿਲੱਖਣ ਤਜਰਬੇ ਕੀਤੇ ਹਨ। ਬਿਲਕੁਲ ਨਾਮਾਤਿਰ ਸਮੱਗਰੀ ਨਾਲ ਵੱਡੇ ਵੱਡੇ ਪ੍ਰਭਾਵ ਪੈਦਾ ਕੀਤੇ ਹਨ। ਉਹ ਪਾਤਰਾਂ ਦੇ ਵਾਰਤਾਲਾਪਾਂ ਅਤੇ ਐਕਸ਼ਨਾਂ ਰਾਹੀਂ ਮਾਹੌਲ ਦੀ ਉਸਾਰੀ ਕਰਦਾ ਹੈ। ਇਹ ਤਜਰਬੇ ਪਾਠਕ/ਦਰਸ਼ਕ ਦੀ ਕਲਪਨਾ ਨੂੰ ਬਲਵਾਨ ਬਣਾਉਂਦੇ ਹਨ। 'ਦਾਇਰਾ ਤੇ ਸਲੀਬ' ਵਿਚ ਬੜੀ ਸਫਲਤਾ ਨਾਲ ਸਥਾਨ ਤੇ ਸਮੇਂ ਦੀ ਬੰਦਸ਼ ਨੂੰ ਤੋੜਿਆ ਗਿਆ ਹੈ। ਆਤਮਜੀਤ ਦੇ ਪਾਤਰ ਕਾਰਟੂਨ ਹਨ। ਉਹ ਨਿਜਤਵ ਨਹੀਂ ਰਖਦੇ। ਉਨ੍ਹਾਂ ਦੀ ਸਾਰਥਕਤਾ ਉਥੋਂ ਤਕ ਹੈ ਜਿਥੋਂ ਤਕ ਇਹ ਆਪਣੀ ਜਮਾਤ ਦੀ ਪ੍ਰਤਿਨਿਧਤਾ ਕਰਦੇ ਹਨ।

ਪੰਜਾਬੀ ਨਾਟਕ ਸਾਹਿਤ ਆਤਮਜੀਤ ਦੀ ਇਸ ਪੁਸਤਕ ਦੀ ਆਮਦ ਤੇ ਮਾਣ ਕਰ ਸਕਦਾ ਹੈ ਅਤੇ ਆਸ ਕਰ ਸਕਦਾ ਹੈ ਕਿ ਇਹ ਨੌਜੁਆਨ ਨਾਟਕਕਾਰ ਇਸੇ ਤਰ੍ਹਾਂ ਵਿਸ਼ੇ ਪੱਖ ਤੋਂ ਅਤੇ ਸ਼ੈਲੀ ਵਲੋਂ ਤਜਰਬੇ ਕਰਦਾ ਰਹੇਗਾ।

[ਹਰਬੰਸ ਚਾਹਲ]

**ਆਪਣੇ ਆਪਣੇ ਰਾਹ** [ਦਰਸ਼ਨ ਸਿੰਘ ਧੀਰ]

ਦਰਸ਼ਨ ਸਿੰਘ ਧੀਰ ਇੰਗਲੈਂਡ ਵਿਚ ਰਹਿ ਰਿਹਾ ਪੰਜਾਬੀ ਕਹਾਣੀਕਾਰ ਹੈ ਜਿਸ ਦੇ ਦੋ ਕਹਾਣੀ ਸੰਗ੍ਰਹਿ 'ਲੂਣੀ ਮਹਿਕ' ਤੇ 'ਮਰਦਾ ਸੱਚ' ਪ੍ਰਕਾਸ਼ਿਤ ਹੋ ਚੁੱਕੇ ਹਨ। 'ਆਪਣੇ ਆਪਣੇ ਰਾਹ' [ਪੰਨੇ : 196, ਮੁੱਲ : 14 ਰੁਪਏ : ਆਰਸੀ ਪਬਲਿਸ਼ਰਜ਼, ਦਿੱਲੀ] ਉਸ ਦਾ ਪਹਿਲਾ ਨਾਵਲ ਹੈ ਜਿਸ ਨੂੰ ਜਸਵੰਤ ਸਿੰਘ ਕੰਵਲ ਨੇ ਇਸ ਪੁਸਤਕ ਦੇ ਮੁਖਬੰਦ ਵਿਚ "ਇੰਗਲੈਂਡ ਦੇ ਸਰਮਾਏਦਾਰੀ ਸਮਾਜ ਵਿਚ ਮਰ ਰਹੀਆਂ ਕੀਮਤਾਂ ਦਾ ਨਾਵਲ" ਕਹਿ ਕੇ ਵਡਿਆਇਆ ਹੈ ਅਤੇ ਇਸ ਨੂੰ "ਪੰਜਾਬੀ ਪ੍ਰਵਾਸੀਆਂ ਬਾਰੇ ਸਭ ਤੋਂ ਵਧੀਆ ਯਥਾਰਥੀ ਤਸਵੀਰ ਪੇਸ਼" ਕਰਨ ਵਾਲਾ ਨਾਵਲ ਆਖਿਆ ਹੈ।

ਕੰਵਲ ਨੇ ਇਹ ਵੀ ਦਸਿਆ ਹੈ ਕਿ ਧੀਰ ਨੇ ਇਹ ਨਾਵਲ ਉਸ ਦੇ ਸੁਝਾਅ 'ਤੇ ਹੀ ਲਿਖਿਆ ਅਤੇ ਉਸੇ ਦੇ ਕਹਿਣ 'ਤੇ ਇਸ ਦਾ ਪਹਿਲਾ ਖਰੜਾ ਰੱਦ ਕਰਕੇ ਦੁਬਾਰਾ ਤਿਬਾਰਾ ਲਿਖਿਆ ਹੈ। ਆਪਣੇ ਇਸ ਤਰ੍ਹਾਂ ਦੇ ਸੁਝਾ ਦੇ ਕੇ ਤੇ ਉਨ੍ਹਾਂ ਨੂੰ ਮੰਨਣ ਵਾਲੇ ਸ਼ਾਗਿਰਦ ਨਾਵਲਕਾਰ ਦੀ ਪ੍ਰਸ਼ੰਸਾ ਕਰ ਕੇ ਕੰਵਲ ਨੇ ਆਪਣੇ ਆਪ ਨੂੰ ਉਸਤਾਦ ਸ਼ਾਇਰਾਂ ਵਾਂਗ ਉਸਤਾਦ ਨਾਵਲਕਾਰ ਦੀ ਉਪਾਧੀ ਦੇ ਦਿੱਤੀ ਹੈ। ਏਨੀ ਗੱਲ ਤਾਂ ਸ਼ਾਇਦ ਕਿਸੇ ਨੂੰ ਇਤਰਾਜ਼ਯੋਗ ਨਾ ਜਾਪੇ, ਪਰ ਅਜੀਬ ਗੱਲ ਇਹ ਹੈ ਕਿ ਧੀਰ ਦਾ ਇਹ ਪਹਿਲਾ ਨਾਵਲ ਕੰਵਲ ਦੇ ਨਾਵਲਾਂ ਵਰਗੀ ਸਿੱਕੇਬੰਦ ਉਪਭਾਵਕ ਸ਼ੈਲੀ ਅਤੇ ਫਿਲਮੀ ਕਿਸਮ ਦੇ ਮੌਕਾ-ਮੇਲਾਂ ਨਾਲ ਭਰੀ 'ਤਕਨੀਕ' ਦਾ ਬੁਰੀ ਤਰ੍ਹਾਂ ਸ਼ਿਕਾਰ ਹੈ ਜਿਸ ਨੂੰ ਕੰਵਲ "ਕਾਰਨਾਂ ਕਾਰਜਾਂ ਦੀ ਜੜੌਤ" ਵਾਲੀ "ਤਕਨੀਕ" ਆਖਦਿਆਂ ਮੰਨਦਾ ਹੈ, "ਮੈਂ ਆਪ ਇਸ ਤਕਨੀਕ ਨੂੰ ਹੰਢਾਇਆ ਹੈ।" ਕੰਵਲ ਦੇ ਲਿਖੇ ਮੁਖਬੰਦ 'ਚੋਂ ਉਪਰੋਕਤ ਟੂਕਾਂ ਦੇਣ ਦਾ ਮੰਤਵ ਇਹ ਹੈ ਕਿ ਇਹ ਸਾਨੂੰ ਧੀਰ ਦੀ ਨਾਵਲ ਵਿਧੀ ਨੂੰ ਕਾਫੀ ਹੱਦ ਤਕ ਸਮਝਣ ਵਿਚ ਸਹਾਈ ਹੁੰਦੀਆਂ ਹਨ।

ਨਾਵਲ ਦਾ ਨਾਇਕ ( ? ) ਭੋਲਾ ਸਿੰਘ ਇਕ ਪੜ੍ਹਿਆ ਲਿਖਿਆ ਨੌਜਵਾਨ ਹੈ ਜਿਹੜਾ 60ਵਿਆਂ ਦੇ ਅੱਧ ਵਿਚ ਹੋਰਨਾਂ ਹਜ਼ਾਰਾਂ ਪੰਜਾਬੀਆਂ ਵਾਂਗ ਘਰ ਦੀ ਮਾੜੀ ਆਰਥਿਕ ਹਾਲਤ ਦਾ ਦਬੱਲਿਆ ਧਨ ਕਮਾਉਣ ਦੀ ਇੱਛਾ ਨਾਲ ਇੰਗਲੈਂਡ ਆਪਣੇ ਕਿਸੇ "ਭਾਈਬੰਦ" ਬੁੱਧ ਸਿੰਘ ਕੋਲ ਪਹੁੰਚ ਜਾਂਦਾ ਹੈ। ਬੁੱਧ ਸਿੰਘ ਤੇ ਉਸ ਦੀ ਪਤਨੀ ਨਿਰਮਲ ਭਾਵੇਂ ਭੋਲਾ ਸਿੰਘ ਨਾਲ ਕਾਫੀ ਨਿੱਘ ਤੇ ਹਮਦਰਦੀ ਨਾਲ ਪੇਸ਼ ਆਉਂਦੇ ਹਨ ਤਾਂ ਵੀ ਭੋਲਾ ਸਿੰਘ ਪਿੱਛੇ ਦੀ ਯਾਦ ਅਤੇ ਅਨਿਸ਼ਚਿਤ ਭਵਿੱਖ ਦੀ ਚਿੰਤਾ ਕਾਰਨ ਅਕਸਰ ਉਦਾਸ ਰਹਿੰਦਾ ਹੈ। ਕੰਵਲ ਦੇ "ਨਮੂਨੇ ਦੇ ਪਾਤਰਾਂ" ਵਾਂਗ ਧੀਰ ਦੇ ਇਸ ਨਾਵਲ ਦਾ ਨਾਇਕ ਵੀ ਉਪਭਾਵਕਤਾ ਸਵੈ-ਤਰਸ, ਢਾਹੂ ਰੁਚੀਆਂ, ਪਹਿਲਾਂ ਕੁਝ ਅੜੀ ਫਿਰ ਸਮਝੌਤੇਬਾਜ਼ੀ ਆਦਿ ਅਲਾਮਤਾਂ ਦਾ ਸ਼ਿਕਾਰ ਹੈ ਜਿਹੜਾ ਹਰ ਮੌਕੇ 'ਤੇ ਆਪਣੀ 'ਇੱਛਾ' ਦੇ ਵਿਰੁੱਧ ਸਭ ਪ੍ਰਕਾਰ ਦੇ ਉਹੋ ਕੰਮ ਕਰੀ ਜਾਂਦਾ ਹੈ ਜਿਨ੍ਹਾਂ ਨੂੰ ਉਹ "ਮਨੁੱਖੀ" ਤੌਰ 'ਤੇ ਗਲਤ ਤੇ ਘਾਤਕ ਸਮਝਦਾ ਹੈ। ਉਹ ਫੈਕਟਰੀ ਵਿਚ ਕੰਮ ਲੈਣ ਲਈ ਵੱਢੀ ਦਿੰਦਾ ਹੈ, ਦੌਲਤ ਸਿੰਘ ਵਰਗੇ ਚਾਲਾਕ, ਕਮੀਨੇ ਪਰ ਤਕੜੇ ਗੁਰਦੇ ਵਾਲੇ ਬੰਦੇ ਦੀਆਂ ਸਾਜ਼ਸ਼ਾਂ ਦਾ ਸ਼ਿਕਾਰ ਹੁੰਦਾ ਹੈ, ਆਪਣੀ ਇੰਗਲੈਂਡ ਬੁਲਾਈ ਤੇ ਲਾਲਸਾਵਾਂ ਭਰੀ ਪਤਨੀ ਤ੍ਰਿਸ਼ਨਾ ਦੀ ਹਰ ਜਾਇਜ਼ ਨਾਜਾਇਜ਼ ਇੱਛਾ ਅੱਗੇ ਗੋਡੇ ਟੇਕਦਾ ਹੈ ਅਤੇ ਦੌਲਤ ਸਿੰਘ ਨਾਲ ਰਲ ਕੇ ਭਾਰਤ ਵਿਚ ਪੌਂਡ ਭੇਜਣ ਦਾ ਕਾਲਾ ਧੰਦਾ ਕਰਕੇ ਖੂਬ ਹੱਥ ਰੰਗਦਾ ਹੈ। ਬਸ, ਫਰਕ ਸਿਰਫ ਏਨਾ ਹੈ ਕਿ ਹਰ ਨਾਜਾਇਜ਼ ਕੰਮ ਕਰਨ ਲੱਗਿਆਂ ਉਸ ਦੀ ਆਤਮਾ ਉਸ ਨੂੰ ਘੜੀ ਭਰ ਲਈ ਧਿਰਕਾਰਦੀ ਹੈ ਅਤੇ ਉਹ ਨਿਤਾਣੇ ਬੰਦੇ ਵਾਂਗ ਜ਼ਰਾ ਜਿੰਨੀ ਮੁਸ਼ਕਲ ਤੇ "ਧਾਹਾਂ ਮਾਰ ਕੇ ਰੋਣ" ਨੂੰ ਤਿਆਰ ਹੀ ਰਹਿੰਦਾ ਹੈ। ਆਪਣੇ ਇਕੋ ਇਕ ਪੁੱਤਰ ਗੁਰ-ਜਸ ਨੂੰ ਯੂਰਪੀ ਮਾਹੌਲ ਵਿਚ ਘਿਓ ਖਿਚੜੀ ਹੁੰਦਿਆਂ ਦੇਖ ਕੇ ਝੁਰਦਾ ਹੈ ਪਰ ਕਹਿੰਦਾ ਕੁਝ ਨਹੀਂ। ਅਧਿਆਪਕ ਕਰਮਜੀਤ ਸਿੰਘ ਦੀ ਸੁੰਦਰ, ਸੁਸ਼ੀਲ ਤੇ ਪੜ੍ਹੀ ਲਿਖੀ ਨਵਨੀਤ ਨਾਲ ਗੁਰਜਸ ਦਾ ਵਿਆਹ ਕਰਦਾ ਹੈ ਅਤੇ ਆਪਣੀ ਪਤਨੀ ਦੇ ਦਬਾਅ ਹੇਠ ਲੜਕੀ ਦੇ ਮਾਪਿਆਂ ਤੋਂ ਬਹੁਤ ਦਾਜ ਦਹੇਜ ਲੈਂਦਾ ਹੈ। ਇਨ੍ਹਾਂ ਸਾਰੀਆਂ ਸੰਕਟ ਭਰੀਆਂ ਘੜੀਆਂ ਵਿਚ ਉਸ ਨੂੰ ਗਦਰੀ ਬਾਬੇ ਚੇਤਨ ਸਿੰਘ ਦੀਆ ਸੁਧਾਰਕ ਇਨਕਲਾਬੀ ਗੱਲਾਂ ਅਕਸਰ ਯਾਦ ਆਉਂਦੀਆਂ ਹਨ, ਪਰ ਐਵੇਂ ਘੜੀ ਪਲ ਵਾਸਤੇ।

ਇਸ ਤੋਂ ਵੀ ਅਜੀਬ ਗੱਲ ਇਹ ਹੈ ਕਿ ਕਰਮਜੀਤ ਸਿੰਘ ਤੇ ਉਸ ਦਾ ਪਰਿਵਾਰ ਸੁਲਝੇ ਹੋਏ "ਸਾਹਿਤਕ ਮਾਹੌਲ" ਵਿਚ ਰਹਿਣ ਤੇ ਵੀ ਭੋਲਾ ਸਿੰਘ ਦੇ ਟੱਬਰ ਦੀਆਂ ਮੰਗਾਂ ਔਖੇ ਹੋ ਕੇ ਕਰਜ਼ਾ

ਚੁੱਕ ਕੇ ਪੂਰੀਆਂ ਕਰਦਾ ਹੈ। ਜਦੋਂ ਨਵਨੀਤ ਕਹਿੰਦੀ ਹੈ ਕਿ ਉਹ ਦਾਜ ਦੇ ਭੁੱਖੇ ਟੱਬਰ ਵਿਚ ਨਹੀਂ ਜਾਏਗੀ ਤਾਂ ਅਗਾਂਹਵਧੂ ਕਰਮਜੀਤ ਸਿੰਘ ਦੀ ਇਕ ਘੁਰਕੀ ਨਾਲ ਸਿਆਣੀ ਧੀ ਆਪਣਾ ਮੂੰਹ ਬੰਦ ਕਰ ਲੈਂਦੀ ਹੈ। ਸੁਆਲ ਪੈਦਾ ਹੁੰਦਾ ਹੈ ਕਿ ਜੇ ਇਹ ਸਾਰੇ ਪਾਤਰ ਭਾਰਤੀ ਸਭਿਆਚਾਰ ਦੀਆਂ ਜਗੀਰੂ ਰੁਚੀਆਂ ਦੀ ਪੂਰਤੀ ਵਿਚ ਲੱਗੇ ਤੇ ਪਰੰਪਰਾ ਦੇ ਜੂਲੇ ਥੱਲੇ ਧੌਣਾਂ ਦੇਈ ਖੜੇ ਹਨ ਤਾਂ ਇਸ ਵਿਚ ਇੰਗਲੈਂਡ ਦੇ ਸਰਮਾਏਦਾਰੀ ਸਮਾਜ ਦਾ ਕੀ ਦੋਸ਼ ਹੈ।

ਏਸ ਸਾਰੇ ਖਿਲਾਰੇ ਦਾ ਅੰਤ ਧੀਰ ਬੜੇ 'ਕੰਵਲਈ ਅੰਦਾਜ਼' ਵਿਚ ਕਰਦਾ ਹੈ। ਨਵਨੀਤ ਸਹੁਰੇ ਘਰ ਆ ਕੇ ਗੁਰਜਸ ਦੇ ਬਿਸਤਰੇ 'ਚੋਂ ਲੱਚਰ ਤਸਵੀਰਾਂ ਦੇਖ ਕੇ ਤੜਫਦੀ ਤੇ ਬੇਚੈਨ ਹੁੰਦੀ ਹੈ ਪਰ ਨਾਲ ਹੀ ਉਸ ਦੇ ਹੱਥ ਗੈਬੋਂ ਹੀ ਭੋਲਾ ਸਿੰਘ ਦੀ ਨਿੱਜੀ ਡਾਇਰੀ ਲੱਗ ਜਾਂਦੀ ਹੈ ਜਿਸ ਵਿਚ ਉਸ ਨੇ ਆਪਣੀਆਂ 'ਪ੍ਰਾਪਤੀਆਂ, ਅਪ੍ਰਾਪਤੀਆਂ' ਦਾ ਜ਼ਿਕਰ ਕੀਤਾ ਹੁੰਦਾ ਹੈ। ਇਸ ਡਾਇਰੀ ਦਾ ਪਹਿਲਾਂ ਸਾਰੇ ਨਾਵਲ ਵਿਚ ਕਿਤੇ ਜ਼ਿਕਰ ਨਹੀਂ। ਡਾਇਰੀ ਪੜ੍ਹ ਕੇ ਅਚਾਨਕ ਨਵਨੀਤ ਨੂੰ ਆਪਣੇ ਸਹੁਰੇ ਭੋਲਾ ਸਿੰਘ ਦੀ "ਮਹਾਨ ਆਤਮਾ" ਬਾਰੇ ਚਾਨਣਾ ਹੁੰਦਾ ਹੈ ਅਤੇ ਉਸ ਨਾਲ ਆਪਣੇ ਪਤੀ ਤੇ ਸੱਸ ਦੀਆਂ ਕਰਤੂਤਾਂ ਵਿਰੁਧ ਸਾਂਝਾ ਮੋਰਚਾ ਬਣਾਉਣ ਦੇ ਖਿਆਲ ਨਾਲ ਉਤਸ਼ਾਹ ਭਰਪੂਰ ਹੋ ਜਾਂਦੀ ਹੈ। ਪਰ ਓਵਰਸੀਜ਼ ਕਾਂਗਰਸ ਦੀ ਮੀਟਿੰਗ ਵਿਚ ਜਾ ਰਹੇ ਮਾਂ ਪੁੱਤ ਨੂੰ ਸਹੁਰਾ ਜਾਂ ਨੂੰਹ ਉੱਕਾ ਹੀ ਨਹੀਂ ਰੋਕਦੇ। ਸਾਰੇ ਨਾਵਲ ਵਿਚ ਕੰਵਲ ਦਾਂ ਇਹ ਕਥਨ ਕਿਤੇ ਸਿੱਧ ਹੋਇਆ ਨਹੀਂ ਦਿਸਦਾ ਕਿ "ਧੀਰ ਦੀ ਸਿੱਧ ਪੱਧਰੀ ਸੋਚ ਸਾਰਥਕ ਕੀਮਤਾਂ ਦੀ ਦੋਸਤ ਹੈ"। ਨਾਵਲ ਪੜ੍ਹ ਕੇ ਇਸ "ਸਿੱਧ ਪਧਰੀ ਸੋਚ" ਬਾਰੇ ਕੋਈ ਭੁਲੇਖਾ ਨਹੀਂ ਰਹਿੰਦਾ, ਪਰ ਸਾਰਥਕ ਕੀਮਤਾਂ ਕਿਹੜੀਆਂ ਤੇ ਕਿੱਥੇ ਹਨ?

ਕੰਵਲ ਦੇ ਨਾਵਲਾਂ ਵਾਂਗ ਹੀ ਧੀਰ ਦੇ ਇਸ ਨਾਵਲ ਦੇ ਨਾਂਹ-ਪੱਖੀ ਪਾਤਰ, ਖਾਸ ਕਰਕੇ ਦੌਲਤ ਸਿੰਘ ਦਾ ਚਿਤਰਣ ਬੜਾ ਸਜੀਵ ਹੈ। ਪਾਤਰਾਂ ਨਾਲੋਂ ਨਾਵਲਕਰ ਜ਼ਿਆਦਾ ਸੋਚਦਾ, ਬੋਲਦਾ ਤੇ 'ਕਰਦਾ' ਹੈ। ਗੁਰਜਸ ਦੇ ਜੀਵਨ ਦੀ ਕੈਫੇ ਵਾਲੀ ਇਕੋ ਘਟਨਾ ਤੋਂ ਬਿਨਾਂ ਨਾਵਲ ਵਿਚ ਉਸ ਦੀ ਹਾਜ਼ਰੀ ਨਾ ਮਾਤਰ ਹੀ ਹੈ, ਫਿਰ ਵੀ ਕੇਵਲ ਉਸ ਨੂੰ "ਨਮੂਨੇ ਦਾ ਪਾਤਰ" ਕਹੀ ਜਾਂਦਾ ਹੈ। ਇੰਗਲੈਂਡ ਵਿਚ ਵਸਦੇ ਪੰਜਾਬੀਆਂ ਨੂੰ ਪੇਸ਼ ਆਉਣ ਵਾਲੀਆਂ ਮੁਸ਼ਕਲਾਂ ਦਾ ਵਰਣਨ ਜ਼ਰੂਰ ਯਥਾਰਥਕ ਹੈ ਅਤੇ ਉਹ ਗਲਪ-ਵਰਨਣ ਨੂੰ ਰੋਚਕ ਤੇ ਨਿਆਂ ਯੁਕਤ ਬਣਾਉਂਦਾ ਹੈ। ਜੇ ਦਰਸ਼ਨ ਸਿੰਘ ਧੀਰ ਨੇ ਨਾਵਲ ਦੇ ਖੇਤਰ ਵਿਚ ਕੋਈ ਪ੍ਰਾਪਤੀ ਕਰਨੀ ਹੈ ਤਾਂ ਉਸ ਨੂੰ ਕੰਵਲ ਮਾਰਕਾ-ਵਿਧੀ ਦਾ ਉਕਾ ਹੀ ਤਿਆਗ ਕਰਨਾ ਹੋਵੇਗਾ। [ਹਰਭਜਨ ਹਲਵਾਰਵੀ]

## ਨਿੱਕੀਆਂ ਬੇੜੀਆਂ ਨਿੱਕੇ ਚੱਪੂ [ਗੁਰਦੇਵ ਚੌਹਾਨ]

'ਨਿੱਕੀਆਂ ਬੇੜੀਆਂ ਨਿੱਕੇ ਚੱਪੂ' ਦਾ ਲੇਖਕ ਗੁਰਦੇਵ ਚੌਹਾਨ ਕਾਵਿ-ਪ੍ਰਕਿਰਿਆ ਦੀਆਂ ਵੱਖ ਵੱਖ ਪਰਤਾਂ ਤੇ ਇਸ ਦੇ ਮਹੱਤਵ ਨੂੰ ਡੂੰਘਾਈ ਤੱਕ ਸਮਝਣ ਪਰਖਣ ਵਾਲਾ ਇਕ ਸਬੁੱਧ, ਚੇਤੰਨ ਸੰਵੇਦਨਸ਼ੀਲ ਕਵੀ ਹੈ। ਉਸ ਦੀ ਇਸ ਸਮਰੱਥਾ ਦਾ ਪ੍ਰਮਾਣ ਉਸ ਦੇ ਆਪਣੇ ਇਸ ਪਲੇਠੇ ਕਾਵਿ-ਸੰਗ੍ਰਿਹ ਦੇ ਮੁਖ ਬੰਦ "ਕਾਵਿ ਸਿਰਜਣਾ—ਕੁਝ ਸ਼ਬਦ" ਵਿਚ ਅੰਕਿਤ ਕੀਤੇ ਵਿਚਾਰਾਂ ਤੋਂ ਸਹਿਜੇ ਮਿਲ ਜਾਂਦਾ ਹੈ। ਸ਼ਬਦ, ਬਿੰਬ, ਕਾਵਿ-ਕਾਰਜ ਦੇ ਨਿਖੇੜੇ ਤੇ ਆਪਸੀ ਸੰਬੰਧਾਂ ਨੂੰ ਆਪਣੀ ਕਾਵਿ-ਪ੍ਰਕਿਰਿਆ ਦੇ ਸੰਦਰਭ ਵਿਚ ਪਰਖਦਾ ਹੋਇਆ ਉਹ ਕੁਝ ਅਜਿਹੀਆਂ ਧਾਰਨਾਵਾਂ ਪੇਸ਼ ਕਰਦਾ ਹੈ ਜਿਹੜੀਆਂ ਉਸ ਦੀ ਕਾਵਿ ਸੁਹਿਰਦਾ ਤੇ ਪ੍ਰਮਾਣਿਕਤਾ ਦੀ ਗਵਾਹੀ ਹੋਣ ਦੇ ਨਾਲ ਨਾਲ ਆਧੁਨਿਕ

ਕਾਵਿ ਦੇ ਨਵੇਂ ਆਧਾਰ ਤੇ ਮਿਆਰ ਨਿਸ਼ਚਿਤ ਕਰਨ ਵੱਲ ਰੁਚਿਤ ਹੁੰਦੀਆਂ ਜਾਪਦੀਆਂ ਹਨ। ਭਾਵਨਾਵਾਂ ਦੇ ਪ੍ਰਗਟਾਵੇ ਵਾਲੇ ਸਾਹਿਤ ਰੂਪ (ਕਵਿਤਾ) ਦਾ ਇਹ ਬੌਧਿਕ ਵਿਸ਼ਲੇਸ਼ਣ ਕਵੀ ਦੀ ਤੇ ਉਸ ਦੀ ਪੁਸਤਕ ਦੀ ਦੂਹਰੀ ਪ੍ਰਾਪਤੀ ਹੈ।

ਇਸ ਕਾਵਿ ਸੰਗ੍ਰਿਹ ਵਿਚਲੀਆਂ ਕਵਿਤਾਵਾਂ ਵਿਚ ਇਕ ਅਣਛੋਹ ਵਿਲੱਖਣਤਾ ਤੇ ਸੱਜਰੇਪਣ ਦੀ ਪ੍ਰਤੀਤੀ ਹੁੰਦੀ ਹੈ ਅਤੇ ਕਵੀ ਨੇ ਭਾਸ਼ਾ ਨੂੰ ਨਵੇਂ ਪ੍ਰਸੰਗਕ ਅਰਥ ਗ੍ਰਹਿਣ ਕਰਨ ਕਰਨ ਦੇ ਸਮਰੱਥ ਬਣਾਇਆ ਹੈ :

ਨਿੱਕੇ ਜਿਹੇ ਛੱਪੜ ਵਿਚ, ਇਕੱਲੀ ਰਹਿ ਗਈ ਬੱਤਖ ਵਾਂਗ
ਮੈਂ ਇਸ ਪਾਣੀ ਨੂੰ ਕਦੇ ਨਫਰਤ ਕਰਦਾ ਹਾਂ ਕਦੇ ਪਿਆਰ
ਇਕੱਲ ਆਪਣੇ ਆਪ ਧੁਖਣਾ ਜਾਣਦੀ ਹੈ ਹੱਥ 'ਚ ਫੜੀ ਸਿਗਰਟ ਵਾਂਗ

ਇਕ ਨਿਰੰਤਰ ਬਦਸਤੂਰ-ਚੱਕਰ ਬਣੀ ਜ਼ਿੰਦਗੀ ਦੇ ਭੇਤ ਨੂੰ ਅਤੇ ਮਨੁਖ ਦੀ ਕਿਤੇ ਵੀ ਨਾ ਹੋ ਸਕਣ ਵਾਲੀ ਸੰਤੁਸ਼ਟੀ ਨੂੰ, ਜਿਹੜੀ ਉਸ ਦੇ ਜੀਵਨ ਦੀ ਚਾਲਕ-ਸ਼ਕਤੀ ਹੈ, ਗੁਰਦੇਵ ਚੌਹਾਨ ਕਿੰਨੀ ਸਾਦਗੀ ਨਾਲ ਬਿਆਨ ਕਰਦਾ ਹੈ :

ਇਕ ਮੁਸਾਫਰ ਦੇ ਆਪਣੀ ਮੰਜ਼ਲ 'ਤੇ ਪੁਜ ਕੇ
ਉਦਾਸ ਹੋ ਜਾਣ ਵਾਂਗ, ਜ਼ਿੰਦਗੀ ਕਿੰਨੀ ਅਜੀਬ ਹੈ
ਕੀ ਇਹ ਜੀਣ ਲਈ ਕਾਫੀ ਨਹੀਂ ਕਿ ਇਥੇ ਕੁਝ ਵੀ ਕਾਫੀ ਨਹੀਂ ਹੈ

ਸਾਡੇ ਸਮਾਜਕ ਜੀਵਨ ਵਿਚ ਆਈ ਖੜੋਤ ਬਾਰੇ ਕਵੀ ਦਾ ਪ੍ਰਤੀਕਰਮ ਵੇਖੋ :

ਕੁਝ ਨਹੀਂ ਹੁੰਦਾ
ਰਾਤਾਂ ਉਂਜੇ ਬਿੱਜੜੇ ਦੇ ਆਲ੍ਹਣੇ ਵਾਂਗ
ਅਸਮਾਨ ਨਾਲ ਲਟਕਦੀਆਂ ਹਨ, ਅੰਦਰੋਂ ਖੋਖਲੀਆਂ
ਆਦਮੀ ਬਿਰਖ ਬਣਦਾ ਹੈ, ਅਤੇ ਆਪਣਾ ਮੌਸਮ ਭਾਲਦਾ ਹੈ
ਅਸੀਂ ਬਲਦੇ ਨਹੀਂ ਸਿਰਫ਼ ਧੁਖਦੇ ਹਾਂ
ਅਸੀਂ ਆਪਣੇ ਘੇਰੇ ਵਿਚ ਹੀ ਮੌਲਦੇ ਹਾਂ
ਸੜਕਾਂ ਸਾਡੇ ਲਈ ਖੜੋਤੀਆਂ ਹਨ
ਦੁਪਹਿਰ ਇਕ ਲਿਸ਼ਕਦੇ ਚਾਕੂ ਵਾਂਗ ਖੁਲ੍ਹਦੀ ਹੈ
ਅਤੇ ਇਕ ਜ਼ਖਮ ਦੇ ਕੇ ਚਲੀ ਜਾਂਦੀ ਹੈ

ਗੁਰਦੇਵ ਚੌਹਾਨ ਦੀਆਂ ਇਹਨਾਂ ਕਵਿਤਾਵਾਂ ਵਿਚ

ਸੂਰਜ ਪਹਾੜੀ ਤੇ ਇਕ ਨਜ਼ਮ ਲਿਖਦਾ ਹੈ
ਸ਼ਬਦ ਦੇ ਆਰ ਪਾਰ ਸਾਰਾ ਸੰਸਾਰ ਹੈ।
ਸੰਝ ਇਕ ਧੋਬਣ ਵਾਂਗ, ਰੰਗ ਬਰੰਗੇ ਕਪੜੇ ਲਈ ਆਂਦੀ ਹੈ
ਅਤੇ ਇਕ ਘਟਾ ਜਿਹਾ ਅਕਾਸ਼ ਲੈ ਕੇ ਚਲੀ ਜਾਂਦੀ ਹੈ।

ਪਰ ਉਹ 'ਸੱਜਰੀ ਸਵੇਰ' ਦੀ ਭਾਲ ਵਿਚ ਵਿਚ ਕਿਸੇ 'ਮੋੜ' ਤੇ ਰੁਕਿਆ ਅੱਗੇ ਵਧਣ ਦਾ ਵਿਸ਼ਵਾਸ਼ ਤੇ ਦਲੇਰੀ ਰਖਦਾ ਹੈ :

ਲੱਭਦਾ ਹਾਂ ਇਕ ਸੱਜਰੀ ਸਵੇਰ ਖ਼ੂਬਸੂਰਤ ਖਬਰਾਂ ਨਾਲ ਭਰੀ

ਹਾਦਸਿਆਂ ਨਾਲ ਤਰੇਲੀ, ਮੱਥੇ 'ਤੇ ਮੁੜ੍ਹਕੇ ਨਾਲ ਭਰੀ
ਇਕ ਲਾਂਘ ਅੱਗੇ ਪੁਟਦਾ ਹਾਂ, ਮੈਂ ਹੁਣ ਉਸ ਮੋੜ ਤੇ ਰੁਕਦਾ।

ਇਸ ਪੁਸਤਕ ਦੇ ਪਿਛਲੇ ਭਾਗ ਵਿਚ ਗੁਰਦੇਵ ਚੌਹਾਨ ਦੀਆਂ ਚਾਲੀ ਦੇ ਕਰੀਬ ਨਿਕੀਆਂ ਕਵਿਤਾਵਾਂ ਦਰਜ ਹਨ ਜਿਨ੍ਹਾਂ ਵਿਚ ਆਪਣੀ ਕਲਮ ਨੂੰ ਬੁਰਸ਼ ਜਾਂ ਕੈਮਰੇ ਵਾਂਗ ਵਰਤਦਾ ਹੋਇਆ ਨਿੱਕੇ ਨਿੱਕੇ ਪਰ ਦਿਲਚਸਪ ਭੋਂ-ਦ੍ਰਿਸ਼ਾਂ ਦੀ ਕਤਾਰ ਨੂੰ ਸਾਡੇ ਮਨਾਂ ਦੀ ਤਕਣੀ ਅਗੋਂ ਲੰਘਾਉਂਦਾ ਹੈ। ਇਕ ਦੋ ਉਦਾਹਰਣਾਂ ਦੇਣੀਆਂ ਯੋਗ ਸਮਝਦਾ ਹਾਂ :

ਬਾਗ ਵਿਚੋਂ ਲੰਘਦੇ ਹੋਏ, ਤੁਸੀਂ ਕੀ ਸੋਚ ਰਹੇ ਹੋ
ਬਾਗ ਵੀ ਆਪਣੇ ਹਿਲਦੇ ਪੱਤਿਆਂ ਨਾਲ, ਤੁਹਾਡੇ ਬਾਰੇ ਸੋਚ ਰਿਹਾ ਹੈ
ਅਸਮਾਨ ਵਿਚ ਬੱਦਲ ਹੋਣ, ਤਾਂ ਅਸਮਾਨ ਵੱਡਾ ਲਗਦਾ ਹੈ
ਅਸਮਾਨ 'ਤੇ ਬੱਦਲ ਨਾ ਹੋਣ, ਤਾਂ ਬੱਦਲ ਵੱਡੇ ਲਗਦੇ ਹਨ

[ਹਰਭਜਨ ਹਲਵਾਰਵੀ]

**ਧਰਤੀ ਤਾਂਬਾ ਹੋ ਗਈ** [ਜਗੀਰ ਸੱਧਰ]

"ਧਰਤੀ ਤਾਂਬਾ ਹੋ ਗਈ" ਜਗੀਰ ਸੱਧਰ ਦਾ ਪਹਿਲਾ ਕਾਵਿ ਸੰਗ੍ਰਿਹ ਹੈ ਜਿਸ ਵਿਚ ਉਸਦੀਆਂ ਮੁਢਲੀਆਂ ਕਵਿਤਾਵਾਂ; ਗਜ਼ਲਾਂ ਤੇ ਗੀਤ ਹਨ। ਕਵੀ ਬੁਨਿਆਦੀ ਤੌਰ 'ਤੇ ਜਜ਼ਬਾਤੀ ਹੁੰਦਾ ਹੈ, ਇਸ ਲਈ ਉਹ ਆਪਣੀਆਂ ਕਵਿਤਾਵਾਂ ਲਈ ਪਲੇਠਾ ਵਿਸ਼ਾ ਰੁਮਾਂਸ ਚੁਣਦਾ ਹੈ। ਇਹ ਰੁਮਾਂਸ ਇਸ਼ਕ ਮੁਹੱਬਤ ਵੀ ਹੋ ਸਕਦਾ ਹੈ ਅਤੇ ਇਨਕਲਾਬੀ ਵੀ। ਪਿਛਲੇ ਸਮੇਂ ਵਿਚ ਪਹਿਲਾਂ ਰੁਮਾਂਸਵਾਦ ਭਾਰੂ ਰਿਹਾ ਹੈ। ਇਹਨਾਂ ਦੋਨਾਂ ਦੀ ਬੁਨਿਆਦ ਉਪਭਾਵੁਕਤਾ ਹੁੰਦੀ ਹੈ। ਉਪਭਾਵੁਕਤਾ ਜਵਾਨੀ ਦਾ ਮਾਨਸਿਕ ਪ੍ਰਗਟਾਵਾ ਹੁੰਦੀ ਹੈ। ਇਸ ਲਈ ਜਵਾਨੀ ਵਿਚ ਉਪਭਾਵੁਕਤਾ ਤੇ ਰੁਮਾਂਸ ਦਾ ਹੋਣਾ ਕੋਈ ਗੈਰ ਕੁਦਰਤੀ ਫੇਅਲ ਨਹੀਂ ਹੈ।

ਜਗੀਰ ਸੱਧਰ ਗਭਰੂ ਤੇ ਜਜ਼ਬਾਤੀ ਹੈ, ਇਸ ਲਈ ਉਹ ਰੁਮਾਂਸਵਾਦੀ ਹੈ। ਪਰੰਤੂ ਉਸ ਦਾ ਰੁਮਾਂਸਵਾਦ ਹਾਲੇ ਪਹਿਲੇ ਪੜਾਅ 'ਤੇ ਹੀ ਖੜਾ ਹੈ। ਦੂਜੇ ਪੜਾਅ ਯਾਨੀ ਇਨਕਲਾਬੀ ਹੋਣ ਤਕ ਨਹੀਂ ਪੁਜਿਆ। ਉਸ ਦੀਆਂ ਕਵਿਤਾਵਾਂ ਤੇ ਗ਼ਜ਼ਲਾਂ ਹਾਲੇ ਸਮਾਜਕ ਸਵਾਲਾਂ ਦਾ ਪ੍ਰਗਟਾਵਾ ਨਹੀਂ ਕਰਦੀਆਂ। ਹਾਲੇ ਆਪੇ ਦਾ ਜਾਂ ਆਪਣੀ ਅਰਧ-ਚੇਤਨ ਸੋਚ ਦਾ ਪ੍ਰਗਟਾਵਾ ਕਰਦੀਆਂ ਹਨ। ਉਹ ਅਜੋਕੇ ਸਮਾਜ ਦੇ ਜਮਾਤੀ ਦਵੰਦ ਨੂੰ ਵਿਗਿਆਨਿਕ ਰੂਪ ਵਿਚ ਨਹੀਂ ਸਮਝਦਾ, ਨਾ ਹੀ ਇਸ ਨਾਲ ਲੜਨ ਲਈ ਵਿਗਿਆਨਕ ਵਿਧੀਆਂ ਨੂੰ ਸਮਝਦਾ ਹੈ। ਇਸ ਸਭ ਕੁਝ ਦੇ ਹੁੰਦਿਆਂ ਵੀ ਸੱਧਰ ਦਾ ਮੂੰਹ ਲੋਕਾਂ ਵੱਲ ਹੈ। ਉਸਦੇ ਕਵੀ ਦਿਲ ਵਿਚ ਲੋਕਾਂ ਦੇ ਦੁੱਖਾਂ ਦੀ ਪੀੜ ਹੈ। ਉਹ ਉਹਨਾਂ ਦੇ ਦੁਖ ਦਰਦ ਵੰਡਾਉਣ ਦਾ ਇੱਛਕ ਹੈ। ਉਹ ਕਹਿੰਦਾ ਹੈ :

ਜਦ ਮਜ਼ਦੂਰ ਦਾ ਬੱਚਾ ਰੋਂਦੈ ਰੋਟੀ ਨੂੰ
ਸ਼ਾਇਰ ਦਾ ਦਿਲ ਠੰਡੇ ਹੌਕੇ ਭਰਦਾ ਹੈ,

ਉਹ ਸਮਾਜਿਕ ਲੁੱਟ ਦਾ ਵਰਨਣ ਕਰਦਾ ਕਹਿੰਦਾ ਹੈ :

ਮੇਰੀ ਲਾਸ਼ ਚੁਰਾਹੇ ਦੇ ਵਿਚ ਪਈ ਹੈ; ਗਿਰਝਾਂ ਦੀ ਇਕ ਡਾਰ ਉਤੇ ਮੰਡਲਾ ਰਹੀ,
ਆਦਮ ਖੋਰ ਗਿਰਝਾਂ ਚੂੰਡਣ ਮਾਸ ਨੂੰ ਹਰ ਗਿੱਧ ਬੋਟੀ ਬੋਟੀ ਕਰਕੇ ਖਾ ਰਹੀ।

ਸੱਧਰ ਕਿਤੇ ਕਿਤੇ, ਗ਼ਜ਼ਲ ਦੇ ਕਿਸੇ ਕਿਸੇ ਸ਼ਿਅਰ ਵਿਚ ਬਹੁਤ ਹੀ ਚੇਤਨ ਗੱਲ ਕਹਿ

ਜਾਂਦਾ ਹੈ:

ਵਿਹਲੜਾਂ ਦੀ ਹੋ ਗਈ ਨੀਂਦਰ ਹਰਾਮ, ਕਿਰਤੀਆਂ ਦਾ ਖ਼ੂਨ ਜਦ ਉਬਲ ਗਿਆ।
ਇਹ ਨਿਜ਼ਾਮ ਉਸ ਵੇਸ਼ੀਆ ਦੇ ਵਾਂਗ ਹੈ,ਹੁਸਨ ਜਿਸ ਦਾ ਵਕਤ ਦੇ ਨਾਲ ਢਲ ਗਿਆ।

ਸ਼ਾਇਦ ਹੇਠਲਾ ਸ਼ਿਅਰ ਉਹਨੇ ਐਮਰਜੈਂਸੀ ਦੇ ਖਾਤਮੇ ਉਤੇ ਲਿਖਿਆ ਸੀ:

ਲਾਹਕੇ ਡਰ ਸੱਧਰ ਫੜੋ ਜਗਦੀ ਮਿਸ਼ਾਲ, ਜੋ ਝਖੇੜਾ ਵਗ ਰਿਹਾ ਸੀ ਟਲ ਗਿਆ।

ਪਰੰਤੂ ਉਹਦੇ ਵਿਚਾਰਾਂ ਵਿਚ ਦ੍ਰਿੜਤਾ ਤੇ ਪਕਿਆਈ ਨਹੀਂ ਹੈ। ਇਸ ਲਈ ਉਹ ਉਰਦੂ ਗਜ਼ਲ-ਗੋਆਂ ਵਾਂਗ ਆਪਸ ਵਿਰੋਧੀ ਤੇ ਅੰਤਰਮੁਖੀ ਗੱਲਾਂ ਵੀ ਕਰ ਜਾਂਦਾ ਹੈ। ਇਸ ਤਰ੍ਹਾਂ ਕੀਤੀ 'ਤੇ ਪਾਣੀ ਫੇਰ ਦਿੰਦਾ ਹੈ। ਉਹ ਕਹਿੰਦਾ ਹੈ:

ਕੌਣ ਬੇਗਾਨੀ ਅੱਗ ਵਿਚ ਸੜਦਾ ਹੈ ਏਥੇ;
ਹਰ ਕੋਈ ਆਪਣੀ ਅੱਗ ਵਿਚ ਸੜਕੇ ਮਰਦਾ ਹੈ।
ਨਿੰਦਿਆ ਨਫਰਤ, ਤਾਹਨੇ ਮਿਹਣੇ ਥਾਂ ਥਾਂ 'ਤੇ
ਜੀਣਾ ਕਿੰਨਾ ਮੁਸ਼ਕਲ ਹੈ ਇਸ ਦੁਨੀਆਂ ਵਿਚ?

ਜਗੀਰ ਸੱਧਰ ਨੇ ਗੀਤਾਂ ਵਿਚ ਰਵਾਇਤੀ ਵਿਸ਼ੇ ਹੀ ਲਏ ਹਨ ਜਿੰਨ੍ਹਾਂ ਵਿਚ ਬਿਰਹਾ ਤੇ ਜੁਦਾਈ ਦਾ ਵਿਰਲਾਪ ਹੈ। ਪਰੰਤੂ ਉਹਦਾ ਆਖਰੀ ਗੀਤ ਬਹੁਤ ਵਧੀਆ ਹੈ, ਤੇ ਜਨਤਕ ਸਟੇਜਾਂ ਉਤੇ ਗਾਉਣ ਯੋਗ ਹੈ। ਉਹਦੀ ਧਾਰਨਾ ਲੋਕ ਗੀਤਾਂ ਵਾਲੀ ਹੈ:

ਤੂੰਬਾ ਵੱਜ ਕੇ ਰਹਿੰਦਾ, ਵੱਜਕੇ ਰਹਿੰਦਾ ਯਾਰ......

ਸੱਧਰ ਵਲੋਂ ਲਿਖੀਆਂ ਰੁਬਾਈਆਂ ਤੇ ਕਿੱਤਿਆਂ ਬਾਰੇ ਮੈਂ ਜਨਾਬ ਦੀਪਕ ਜੈਤੋਈ ਸਾਹਿਬ ਨਾਲ ਸਹਿਮਤ ਹਾਂ ਕਿ ਇਹ ਦੋਨੋਂ ਵੰਨਗੀਆਂ ਵਿਚਕਾਰਲੇ ਮੇਲਦੀਆਂ ਹਨ।

ਜਗੀਰ ਸੱਧਰ ਨੇ ਹਾਲੇ ਕਾਵਿ ਜਗਤ ਵਿਚ ਪੈਰ ਹੀ ਧਰਿਆ ਹੈ। ਇਸ ਲਈ ਉਹਦੇ ਕਦਮ ਕਈ ਥਾਂ ਡੋਲਦੇ ਹਨ। ਹਾਲੇ ਉਹਨੇ ਆਪਣਾ ਰਾਹ ਨਿਰਧਾਰਿਤ ਨਹੀਂ ਕੀਤਾ। ਉਹਨੇ ਹਾਲੇ ਇਹ ਫੈਸਲਾ ਕਰਨਾ ਹੈ ਕਿ ਉਹਨੇ ਕੇਵਲ ਕਵੀ ਬਣਨਾ ਹੈ ਜਾਂ "ਲੋਕਾਂ ਦਾ ਕਵੀ"। ਉਸ ਕੋਲ ਕਵੀ ਦਿਲ ਹੈ, ਜਜ਼ਬੇ ਹਨ, ਗੱਲ ਕਹਿਣ ਦਾ ਵੱਲ ਵੀ ਹੈ। ਪਰੰਤੂ ਚੇਤਨਾ ਨੂੰ ਹੋਰ ਤਿੱਖਾ ਕਰਨ ਤੇ ਡੋਲਦੇ ਕਦਮਾਂ ਨੂੰ ਪ੍ਰਤਿਬੱਧਤਾ ਦੀ ਧਰਤੀ 'ਤੇ ਟਿਕਾਉਣ ਦੀ ਲੋੜ ਹੈ। ਮੈਨੂੰ ਆਸ ਹੈ ਸੱਧਰ ਅਵਸ਼ ਹੀ ਇੰਝ ਕਰੇਗਾ। [ਸੁਰਜੀਤ ਗਿੱਲ]

**ਵਿਦਰੋਹੀ** [ਨਾਜ਼ਰ ਸਿੰਘ ਮੁਸਾਫਰ]

ਮਹਾਂ-ਕਾਵਿ ਕਲਾਸਕੀ ਸਾਹਿਤ ਦਾ ਬਹੁਤ ਅਹਿਮ ਤੇ ਮੁਖੀ ਰੂਪ ਰਿਹਾ ਹੈ। ਸੰਸਾਰ ਦੇ ਕਲਾਸਕੀ ਸਾਹਿਤ ਵਿਚ ਬਹੁਤ ਸਾਰੇ ਮਹਾਂ-ਕਾਵਿ ਮਿਲਦੇ ਹਨ। ਭਾਰਤ ਦੇ ਸੰਸਕ੍ਰਿਤ ਸਾਹਿਤ ਵਿਚ ਰਮਾਇਣ ਤੇ ਮਹਾਂ ਭਾਰਤ ਮਹਾਂ-ਕਾਵਿ ਹੀ ਹਨ। ਪਰੰਤੂ ਪੰਜਾਬੀ ਸਾਹਿਤ ਵਿਚ ਸਾਹਿਤ ਦੇ ਇਸ ਰੂਪ ਵਲ ਬਹੁਤਾ ਧਿਆਨ ਨਹੀਂ ਦਿਤਾ ਗਿਆ। ਇਸੇ ਲਈ ਪੰਜਾਬੀ ਸਾਹਿਤ ਵਿਚ ਇਹਨਾਂ ਦੀ ਗਿਣਤੀ ਨਿਗੂਣੀ ਹੈ।

ਪਿਛੇ ਇੰਗਲੈਂਡ ਵਸਦੇ ਪੰਜਾਬੀ ਸਾਹਿਤਕਾਰ ਨਿਰੰਜਣ ਸਿੰਘ ਨੂਰ ਨੇ ਹੋਚੀ ਮਿੰਨ ਸੰਬੰਧੀ ਇਕ ਮਹਾਂ-ਕਾਵਿ ਲਿਖ ਕੇ ਸਾਹਿਤ ਦੇ ਇਸ ਰਪ ਨੂੰ ਸਮਕਾਲੀ ਪਰਿਸਥਿਤੀਆਂ ਦੇ ਹੱਕ ਵਿਚ

ਭੁਗਤਾਉਣ ਦਾ ਮੁਢ ਬੰਨਿਆ ਸੀ। ਪਰੰਤੂ ਇਹ ਕਿਰਤ ਪੰਜਾਬੀ ਪਾਠਕਾਂ ਦੇ ਇਕ ਸੀਮਿਤ ਵਰਗ ਤਕ ਹੀ ਪੁਜ ਸਕੀ। ਇਸ ਦੇ ਕਈ ਰਾਜਸੀ ਤੇ ਇਤਿਹਾਸਕ ਕਾਰਨ ਸਨ। ਇਸ ਗੱਲ ਦੇ ਹੁੰਦਿਆਂ ਵੀ ਕਿ ਹੋਚੀ ਮਿੰਨ ਚੇਤਨ ਪਾਠਕ ਵਰਗ ਦੇ ਦਿਲਾਂ ਦਾ ਨਾਇਕ ਸੀ, ਫਿਰ ਵੀ ਪੰਜਾਬੀ ਪਾਠਕ ਇਸ ਬਾਰੇ ਚੇਤਨ ਨਹੀਂ ਸੀ। ਬੇਸ਼ਕ ਨਿਰੰਜਣ ਸਿੰਘ ਨੂਰ ਨੇ ਵੀਅਤਨਾਮ ਦੇ ਅੱਜ ਨੂੰ ਪੰਜਾਬ ਦੇ ਇਤਿਹਾਸ ਦੇ ਸੰਦਰਭ ਵਿਚ ਪੇਸ਼ ਕਰਨ ਦਾ ਯਤਨ ਕੀਤਾ ਸੀ। ਇਸ ਲਈ ਲੋੜ ਸੀ ਕਿ ਪੰਜਾਬ ਦੇ ਲੋਕ ਨਾਇਕ ਤੇ ਉਸ ਦੇ ਨਾਲ ਜੁੜੇ ਇਤਿਹਾਸ ਨੂੰ ਸਮਕਾਲੀ ਚੇਤਨਾ ਦੀ ਪੁੱਠ ਦੇ ਕੇ ਪੇਸ਼ ਕੀਤਾ ਜਾਵੇ।

ਕੁਝ ਸਮਾਂ ਪਹਿਲਾਂ ਇਹ ਕੰਮ ਚੇਤਨ ਪਰ ਗੁਮਨਾਮ ਕਵੀ ਨਾਜ਼ਰ ਸਿੰਘ ਮੁਸਾਫਰ ਨੇ ਗੁਰੂ ਗੋਬਿੰਦ ਸਿੰਘ ਬਾਰੇ ਆਪਣਾ ਮਹਾਂ ਕਾਵਿ "ਵਿਦਰੋਹੀ" ਲਿਖ ਕੇ ਕੀਤਾ। ਪਰੰਤੂ ਕੋਈ ਕਿਰਤ ਲਿਖੇ ਜਾਣ 'ਤੇ ਹੀ ਮਹਾਨ ਨਹੀਂ ਹੋ ਜਾਂਦੀ। ਕਿਰਤ ਨੂੰ ਆਲੋਚਕਾਂ ਤੇ ਚੇਤਨ ਪਾਠਕਾਂ ਦੀ ਕਚਹਿਰੀ ਵਿਚ ਪੁਜ ਕੇ ਆਪਣੀ ਮਹਾਨਤਾ ਦੱਸਣੀ ਪੈਂਦੀ ਹੈ। ਨਾਜ਼ਰ ਸਿੰਘ ਮੁਸਾਫਰ ਕੋਲ ਕਲਾ ਤਾਂ ਸੀ ਪਰ ਆਲੋਚਕਾਂ ਤੇ ਪਾਠਕਾਂ ਤਕ ਪੁਜਣ ਦੀ ਕਲਾ ਤੋਂ ਉਹ ਅਣਜਾਣ ਸੀ ਜਿਸ ਕਾਰਨ ਉਹਦੀ ਇਹ ਕਿਰਤ ਕੇਵਲ ਉਹਦੇ ਘਰ ਦੇ ਖੱਲ ਖੂੰਜਿਆਂ ਦੀ ਮਹਾਨਤਾ ਹੀ ਵਧਾਉਂਦੀ ਰਹੀ। ਇਸ ਦੇ ਕਈ ਕਾਰਨ ਹੋ ਸਕਦੇ ਹਨ, ਮੈਂ ਤਾਂ ਇਹਨੂੰ ਸਾਡੀ ਬੌਧਿਕ ਕੰਗਾਲੀ ਹੀ ਕਹਾਂਗਾ।

ਮਹਾਂ-ਕਾਵਿ ਕੀ ਹੁੰਦਾ ਹੈ ? ਇਸ 'ਤੇ ਇਥੇ ਬਹਿਸ ਦੀ ਲੋੜ ਨਹੀਂ ਪਰੰਤੂ ਨਾਜ਼ਰ ਸਿੰਘ ਨੂੰ ਮਹਾਂ-ਕਾਵਿ ਦੇ ਕਲਾਸਕੀ ਰੂਪ ਦੀ ਪੂਰਨ ਸਮਝ ਹੈ। ਨਾਜਰ ਸਿੰਘ ਨੇ ਮਹਾਂ-ਕਾਵਿ ਦੇ ਕਲਾਸਕੀ ਰੂਪ ਨੂੰ ਨਾ ਪੂਰੀ ਤਰ੍ਹਾਂ ਤਜਿਆ ਹੈ ਨਾ ਹੀ ਅਪਣਾਇਆ ਹੈ। ਉਹ ਮੁੱਢ ਵਿਚ ਕਲਾਸਕੀ ਢੰਗ ਨਾਲ ਬੰਦਨਾ ਕਰਦਾ ਹੈ, ਪਰ ਉਹ ਕਿਸੇ ਖਿਆਲੀ ਰੱਬ ਜਾਂ ਇਸ਼ਟ ਨੂੰ ਨਹੀਂ ਧਿਆਉਂਦਾ ਬਲਕਿ ਕਹਿੰਦਾ ਹੈ:—

ਪਹਿਲਾਂ ਸਿਮਰਾਂ ਧਰਤ ਨੂੰ ਫਿਰ ਧਰਤ ਦੇ ਲੋਕ
ਵਰ ਮੰਗਾਂ ਇਕ ਬਿਰਹੋਂ ਦਾ ਚੇਤਨ ਮੰਗਾਂ ਸੋਚ।

ਫਿਰ ਇਸੇ ਤਰ੍ਹਾਂ ਅੱਗੇ ਧਰਤੀ ਨੂੰ ਭੀ ਸੰਬੋਧਨ ਕਰ ਕੇ ਪੁਛਦਾ ਹੈ :—

ਪ੍ਰਸ਼ਨ ਪੁਛਾਂ ਅਮੜੀਏ ਤਵਾਰੀਖ ਦੀ ਬਾਤ।
ਯੁਗ ਪੁਰਾਣਾ ਵਾਚਿਆ ਮੈਂ ਤੇਰਾ ਇਤਿਹਾਸ

ਉਤਰ ਹੈ :—

ਐਸੇ ਅਗੰਮੜੇ ਪੁੱਤ ਦੀ ਧਰਤ, ਗਾਥਾ ਲਈ ਛੋਹ।
ਲੋਕ ਜੁੱਸੇ 'ਚ ਜਿਸ ਨੇ, ਭਰਿਆ ਰੰਗ ਵਿਦਰੋਹ।

ਨਾਜ਼ਰ ਸਿੰਘ ਨੇ ਗੁਰੂ ਗੋਬਿੰਦ ਸਿੰਘ ਦੇ ਜੀਵਨ ਦੇ ਅਹਿਮ ਮੋੜਾਂ ਨੂੰ ਬੜੇ ਰੋਚਿਕ ਢੰਗ ਨਾਲ ਪੇਸ਼ ਕੀਤਾ ਹੈ। ਇਸ ਤੋਂ ਗੁਰੂ ਗੋਬਿੰਦ ਸਿੰਘ ਇਕ ਸੂਰਮਾ ਤੇ ਲੋਕ ਨਾਇਕ ਬਣ ਕੇ ਉਭਰਦਾ ਹੈ, ਇਕ ਅਜਿਹਾ ਨਾਇਕ ਜਿਸਨੂੰ ਪਰਿਸਥਿਤੀਆਂ ਨੇ ਡੌਲਿਆ ਤੇ ਉਸਾਰਿਆ ਹੋਵੇ, ਜਿਹੜਾ ਅਥਾਹ ਚੇਤਨਾ ਤੇ ਸ਼ਕਤੀ ਦਾ ਪ੍ਰਤੀਕ ਹੁੰਦਿਆਂ ਵੀ ਹੱਡ ਮਾਸ ਦਾ ਦੁਨਿਆਵੀ ਪੁਰਸ਼ ਜਾਪੇ। ਇਤਿਹਾਸ ਤੋਂ ਸ਼ਰਧਾ ਤੇ ਕਰਾਮਾਤਾਂ ਦੀ ਧੂੜ ਝਾੜ ਕੇ ਉਹਦੇ ਭੌਤਕੀ ਪੱਖ ਨੂੰ ਲੋਕਾਂ ਸਾਹਮਣੇ ਪੇਸ਼ ਕਰਨ ਦਾ ਇਹੋ ਢੰਗ ਹੈ। ਨਾਜ਼ਰ ਸਿੰਘ ਯਥਾਰਵਾਦੀ ਤਾਂ ਹੈ ਪਰੰਤੂ ਉਹ ਨੂੰ ਇਤਿਹਾਸ ਵਾਚਣ ਦੀ

ਦਵੰਦਾਤਮਕ ਭੌਤਿਕਵਾਦੀ ਵਿਧੀ ਦੀ ਪੂਰਨ ਸਮਝ ਨਹੀਂ ਹੈ। ਉਹ ਸਿੱਖ ਲਹਿਰ ਦਾ ਵਿਸ਼ਲੇਸ਼ਨ ਕਰਨ ਸਮੇਂ ਉਲਾਰ ਹੋ ਗਿਆ ਹੈ। ਇਤਿਹਾਸ ਨੂੰ ਸਮਕਾਲੀ ਪਰਸਥਿਤੀਆਂ ਦੇ ਹੱਕ ਵਿਚ ਭੁਗ-ਤਾਉਣ ਦੇ ਲੋਰ ਵਿਚ ਭਾਵਕ ਹੋ ਗਿਆ ਹੈ, ਅਤੇ ਉਸ ਸਮੇਂ ਦੀ ਸਮਾਜਕ ਬਣਤਰ, ਤੇ ਸਿੱਖ ਲਹਿਰ ਦੇ ਵਿਚਾਰਵਾਦੀ ਆਧਾਰ ਨੂੰ ਭੁੱਲ ਗਿਆ ਹੈ। ਪਰੰਤੂ ਇਹ ਨਾਜ਼ਰ ਸਿੰਘ ਦਾ ਦੋਸ਼ ਨਹੀਂ ਬਲਕਿ ਪੰਜਾਬ ਦੀ ਖੱਬੀ ਲਹਿਰ ਵੀ ਇਸ ਤੋਂ ਮੁਕਤ ਨਹੀਂ ਹੈ। ਉਹ ਸਦਾ ਹੀ ਧਰਮ ਤੇ ਖਾਸ ਕਰਕੇ ਸਿਖ ਲਹਿਰ ਨੂੰ ਵਾਚਣ ਸਮੇਂ ਉਲਾਰ ਰਹੀ ਹੈ। ਨਾਜ਼ਰ ਸਿੰਘ ਨੇ ਆਪਣੇ ਮਹਾਂ-ਕਾਵਿ ਵਿਚ ਗੁਰੂ ਗੋਬਿੰਦ ਸਿੰਘ ਦੀ ਲਿਖਤ 'ਜ਼ਫਰਨਾਮਾ' ਦਾ ਪੂਰਨ ਤੇ ਸੁੰਦਰ ਅਨੁਵਾਦ ਦਿਤਾ ਹੈ ਜਿਸ ਨਾਲ ਇਸ ਦੀ ਅਹਿਮੀਅਤ ਹੋਰ ਵੀ ਵੱਧ ਜਾਂਦੀ ਹੈ। ਇਸ ਤਰ੍ਹਾਂ ਮਹਾਂ-ਕਾਵਿ ਜਿਥੇ ਨਾਇਕ ਦੇ ਹੋਰ ਗੁਣਾਂ ਦਾ ਵਰਨਣ ਕਰਦਾ ਹੈ ਉਥੇ ਉਹਨੂੰ ਕਲਮ ਦਾ ਧਨੀ ਵੀ ਪੇਸ਼ ਕਰਦਾ ਹੈ।

ਮਹਾਂ-ਕਾਵਿ ਦਾ ਨਾਂ ਵਿਦਰੋਹੀ...ਵੀ ਪਰੰਪਰਾ ਤੋਂ ਇਕ ਵਿਦਰੋਹ ਹੈ। ਸਿੱਖ ਲਹਿਰ ਆਪਣੇ ਸਮੇਂ ਦੀਆਂ ਸਮਾਜਕ ਤੇ ਰਾਜਸੀ ਪਰਿਸਥਿਤੀਆਂ ਵਿਰੁਧ ਇਕ ਵਿਦਰੋਹ ਸੀ, ਇਸ ਵਿਦਰੋਹ ਦੇ ਨਾਇਕ ਨੂੰ 'ਵਿਦਰੋਹੀ' ਤੋਂ ਵੱਡਾ ਸਤਿਕਾਰ ਨਹੀਂ ਦਿਤਾ ਜਾ ਸਕਦਾ। ਪਰੰਤੂ ਕੱਟੜ ਪੰਥੀਆਂ ਦੇ ਸੰਘ ਵਿਚੋਂ ਇਹ ਕਿਵੇਂ ਲੰਘਿਆ ਜਾਂ ਲੰਘੇ, ਕਹਿਣਾ ਮੁਸ਼ਕਿਲ ਹੈ।

ਇਸ ਮਹਾਂ-ਕਾਵਿ ਨੂੰ ਗੁਮਨਾਮੀ ਦੇ ਅੰਨ੍ਹੇਰੇ ਵਿਚੋਂ ਕਢਣਾ ਪੰਜਾਬੀ ਸਾਹਿਤ ਲਈ ਇਕ ਸਨਮਾਨ ਹੋਵੇਗਾ। ਆਸ ਹੈ ਪੰਜਾਬੀ ਪਾਠਕ ਸਾਹਿਤ ਨੂੰ ਇਹ ਸਨਮਾਨ ਅਵਸ਼ ਦੇਣਗੇ।

[ਸੁਰਜੀਤ ਗਿੱਲ]

**ਆਪਣੇ ਸਨਮੁੱਖ** [ਦਰਸ਼ਨ ਗਿੱਲ]

'ਆਪਣੇ ਸਨਮੁੱਖ' ਦਰਸ਼ਨ ਗਿੱਲ ਦਾ ਚੌਥਾ ਪ੍ਰਕਾਸ਼ਿਤ ਕਾਵਿ-ਸੰਗ੍ਰਿਹ ਹੈ। ਇਨ੍ਹਾਂ ਚਾਰਾਂ ਹੀ ਸੰਗ੍ਰਹਿਾਂ 'ਚ ਇਕ ਸਾਂਝ ਵਿਦਮਾਨ ਹੈ ਤੇ ਉਹ ਸਾਂਝ ਹੈ ਭਾਵੁਕਤਾ ਦੀ। ਚਾਹੇ ਉਹ ਆਖਦੈ :

ਮੇਰਾ ਕੀ ਹੈ ?
ਮੈਂ ਤੇ ਬੋਧ ਤੇ ਤਰਕ ਦਾ ਆਸਰਾ ਲੈ
ਮੌਤ ਦੇ ਅਰਥ ਖੋਜਦਾ ਹਾਂ !
ਮੇਰੀ ਕਵਿਤਾ ਫਲਸਫੇ ਦੀ ਮੰਗ ਕਰਦੀ।

ਪਰ ਉਸ ਦੀ ਸ਼ਾਇਰੀ ਦਰਸ਼ਨ, ਬੋਧ ਦੀ ਸ਼ਾਇਰੀ ਨਾਲੋਂ ਜਜ਼ਬਾਤਾਂ, ਅਹਿਸਾਸਾਂ ਦੀ ਸ਼ਾਇਰੀ ਵਧੇਰੇ ਏ। ਇਹ ਉਸ ਦੇ ਆਪੇ ਜੀਵਨ-ਸ਼ੈਲੀ ਦੇ ਕਾਵਿ-ਪ੍ਰਗਟਾਅ ਸਦਕਾ ਵੀ ਏ। ਉਸ ਦੀਆਂ ਕਵਿਤਾਵਾਂ ਦੇ ਪ੍ਰੇਰਨਾ ਭਾਵ ਜੀਵਨ ਵਿਚ ਅਪ੍ਰਾਪਤ, ਅਤ੍ਰਿਪਤ ਅਹਿਸਾਸ ਹਨ। ਇਹਨਾਂ ਦਾ ਪ੍ਰਗਟਾਅ-ਭਾਵ ਅਤ੍ਰਿਪਤ, ਅਪੂਰਨ ਪਿਆਰ (ਖਾਸ ਕਰ ਸਵਰਗੀ ਪਤਨੀ ਦੀ ਯਾਦ ਵਿਚ ਲਿਖੀਆਂ ਨਜ਼ਮਾਂ) ਮਾਨਸਿਕ ਭਟਕਣਾ, ਇਕੱਲਤਾ, ਮਾਨਵੀ ਮੁੱਲਾਂ ਦਾ ਸੰਕਟ, ਸ਼ੂਨਯਤਾ ਬਣਦੇ ਹਨ :

ਪੈਰ ਪੈਰ ਤੇ ਤਿਲਕਣ, ਕਦਮ ਕਦਮ ਤੇ ਦਲਦਲ
ਇਹ ਕੈਸੀ ਪੰਜਭੂਤਕ ਕਾਇਆ, ਕਿਤ ਪਾਸੇ ਵਲ ਜਾਵੇ ?

ਪ੍ਰਗਟਾਅ-ਭਾਵ ਗਿੱਲ ਦੀ ਨਜ਼ਮ ਵਿਚ ਆਸ-ਨਿਰਾਸ਼ ਸੂਰ ਵਿਚ ਨਹੀਂ, ਸਗੋਂ ਕਈ ਵਾਰ ਇਕੋ ਭਾਵ ਦਾ ਪ੍ਰਗਟਾਅ ਵਿਰੋਧਾਭਾਸੀ ਹੋ ਜਾਂਦੈ। 'ਮੌਤ' ਨੂੰ ਆਪਣੇ ਸਨਮੁੱਖ—ਨਜ਼ਮ ਵਿਚ ਜੇ ਉਹ 'ਸੱਚ' ਮੰਨਦਾ, ਜਿਉਣ ਨੂੰ ਸ਼ੁਦਾਅ ਆਖਦੈ ਤਾਂ 'ਮੰਗਲ ਮੂਲ ਨਾ ਜਾ' ਵਿਚ—

ਜੇ ਇਨਸਾਫ, ਆਜ਼ਾਦੀ, ਜ਼ਿੰਦਗੀ ਮੰਗਿਆਂ ਨਹੀਂ ਮਿਲਦੇ,
ਤਾਂ ਮੌਤ ਮੰਗ ਕੇ ਕਿਉਂ ਸ਼ਰਮਸਾਰ ਹੋਵਾਂ ?

ਦਰਅਸਲ ਇਹ ਆਤਮ-ਵਿਰੋਧ ਨਵੀਂ ਸ਼ਾਇਰੀ ਦਾ ਇਕ ਅਹਿਮ ਤੱਤ ਬਣ ਗਿਐ । ਆਤਮ ਤੇ ਅਨਾਤਮ ਧੁਰਾਂ 'ਤੇ ਹੋਇਆ ਟਕਰਾਓ ਉਸ ਵਿਚਲੀ ਭਟਕਣਾ, ਅਪ੍ਰਾਪਤੀ ਸਦਕਾ ਹੀ ਹੈ । ਇਹ ਆਪ੍ਰਾਪਤੀ, ਭਟਕਣਾ ਦਾ ਕਾਰਨ ਆਤਮਿਕ ਦੇ । ਬੇਸ਼ਕ 'ਆਪਣਾ ਆਪ' ਵਿਚ ਉਹ ਇਹ ਦਾਅਵਾ ਕਰਦੈ :

ਜੀਵਨ ਮੁੜ ਪੈਰਾਂ 'ਤੇ ਖੜਿਆ !
ਅੱਜ ਦਾ ਯੁੱਗ ਤਾਂ ਮੇਰਾ ਯੁੱਗ ਹੈ—
ਮੇਰੇ ਚੇਤਨ ਮਨ ਦਾ ਯੁੱਗ ਹੈ......
ਮੈਨੂੰ ਮੇਰਾ ਆਪਾ ਸ਼ਕਤੀ
ਫੌੜੀਆਂ ਦੀ ਕੋਈ ਲੋੜ ਨਹੀਂ ਹੈ ।

ਪਰ ਇਹ ਦਾਅਵਾ ਸਮੁੱਚੀ-ਕਵਿਤਾ ਦਾ ਦਾਅਵਾ ਨਹੀਂ ਬਣਦਾ । ਸ਼ਾਇਦ ਭਾਵੁਕ ਸਤਹ 'ਤੇ ਭਾਵ-ਪ੍ਰਗਟਾ ਸਦਕਾ । ਇਹ ਭਰਮ ਸ਼ਾਇਦ ਇਸ ਕਰ ਕੇ ਵੀ ਹੋ ਸਕਦੈ ਕਿ ਨਜ਼ਮਾਂ ਲਿਖਣ-ਤਰਤੀਬ ਵਿਚ ਨਹੀਂ, ਜਿਸ ਸਦਕਾ ਭਾਵ-ਪ੍ਰਗਟਾਅ ਵਿਕਾਸ ਇਕ ਨਿਰੰਤਰਤਾ ਵਿਚ ਨਹੀਂ ਉਭਰਦਾ।

'ਮੈਂ' ਉਸ ਦੀ ਕਵਿਤਾ ਨੂੰ ਆਤਮਿਕਤਾ ਤੱਕ ਸੀਮਤ ਰਖਦੀ ਏ । ਅਨਾਤਮਿਕ ਭਾਵਾਂ ਵਾਲੀ ਕਵਿਤਾ ਦਾ ਅੰਤ ਵੀ ਬਹੁਤੀ ਵਾਰ ਆਤਮਿਕ ਹੋ ਨਿਬੜਦੈ । ਸਾਮਿਅਕ ਬੋਧ ਗਿੱਲ ਦੀ ਸ਼ਾਇਰੀ ਵਿਚੋਂ ਉਭਰਦਾ ਨਹੀਂ, ਚਾਹੇ ਉਸ ਦਾ ਕੁਝ ਸਤਰਾਂ ਵਿਚ ਝਲਕਾਰਾ ਜ਼ਰੂਰ ਪੈਂਦੈ । ਗਿੱਲ ਕਾਵਿ ਦੀ ਇਹ ਵਿਸ਼ੇਸ਼ਤਾ ਏ ਕਿ ਉਹ ਪੱਛਮ ਵਿਚ ਰਹਿੰਦਿਆਂ ਹੋਇਆਂ ਵੀ ਮਸ਼ੀਨੀ ਸਭਿਅਤਾ, ਸੋਚਾਂ ਅਧੀਨ ਆਪਣੇ ਭਾਵਾਂ ਨੂੰ ਮੈਕਾਨਕੀ ਨਹੀਂ ਬਣਨ ਦੇਂਦਾ । ਅਜਿਹੇ ਭਾਵਾਂ ਵਾਂਲੀ ਕਵਿਤਾ ਆਸਰੇ ਉਹ ਸਿਰਫ ਪਾਠਕਾਂ ਨਾਲ ਹੀ ਸਾਂਝ ਨਹੀਂ ਰਖਦਾ, ਸਗੋਂ ਆਪਣੇ ਸਮਾਜੀ ਪਿਛੋਕੜ ਨਾਲ ਵੀ ਜੁੜਦੈ ।

ਘਰ 'ਚ ਪਸਰਿਆ ਹਨੇਰਾ ਸਰਦਲ ਤੇ ਬੈਠੀ ਚੁੱਪ
ਆਹਾਂ 'ਚ ਆਲਮ, ਜ਼ਰਦ ਚਿਹਰੇ
ਇਸ਼ਾਰਿਆਂ ਦੀ ਗੁੰਮੀ ਜ਼ਬਾਨ
ਪੰਮੀ ਦੇ ਜੰਮਣ ਦੇ ਬੰਨ੍ਹੇ ਸ਼ਰੀਂਹ ਦੇ ਸੁੱਕੇ ਪੱਤਰ
ਤੈਥੋਂ ਇਹ ਮੰਗ ਕਰਦੇ ਹਨ
ਕਿ ਹੁਣ ਤੂੰ ਪਾਸਾ ਪਰਤ ਲੈ ।

ਅਜਿਹੀਆਂ ਨਜ਼ਮਾਂ ਦੀ ਅਭਿਵਿਅਕਤੀ ਸਹਿਜ ਹੈ । ਪਰ ਕਈਆਂ ਨਜ਼ਮਾਂ ਦੀ ਅਭਿ-ਵਿਅਕਤੀ ਸਹਿਜ ਨਹੀਂ, ਉਚੇਰੀ, ਓਪਰੀ ਤੇ ਸਤਈ ਏ । ਅਜਿਹੀਆਂ ਨਜ਼ਮਾਂ ਦੀ ਵਸਤ ਕਾਵਿ-ਵਸਤ ਨਹੀਂ ਬਣਦੀ । ਮਹਿਜ਼ ਇਕ ਪ੍ਰਭਾਵ, ਪ੍ਰਤਿਕਰਮ ਬਣ ਕੇ ਰਹਿ ਜਾਂਦੀ ਏ । ਇਸੇ ਸਦਕਾ ਚੇਤੰਨ, ਮਾਸੂਮ, ਤਰਕ ਤੇ ਜਜ਼ਬਾ, ਨਿਰਉਤਰ, ਪਾਨ ਦਾ ਪੱਤਾ ਜਿਹੀਆਂ ਨਜ਼ਮਾਂ 'ਸਿਰਜਣਾ' ਤੋਂ ਪਹਿਲਾਂ ਹੀ ਕਥਨ ਬਣ ਮੁਕ ਜਾਂਦੀਆਂ ਨੇ ।

ਉਸ ਦੀਆਂ ਨਜ਼ਮਾਂ, ਉਸ ਦੀ ਜੀਵਨ ਸ਼ੈਲੀ ਭਾਰਤੀ ਸੰਸਕ੍ਰਿਤੀ ਅਨੁਸਾਰ ਹੀ ਏ । ਉਸ

ਦੀਆਂ ਨਜ਼ਮਾਂ ਵਿਚਲੀਆਂ ਸਮੱਸਿਆਵਾਂ ਤੇ ਸੱਚ ਵੀ ਭਾਰਤੀ-ਚਰਿਤਰ ਵਾਲਾ ਹੀ ਏ। ਮਸ਼ੀਨੀ ਦੌਰ ਵਿਚ ਜੇ ਮਾਨਵ-ਹੀਣਤਾ ਦੀ ਗੱਲ ਕਰਦੈ ਤਾਂ ਦੂਜੇ ਪਾਸੇ ਸੱਚ, ਅਸੱਚ, ਜੀਵਨ-ਮੌਤ ਦੀਆਂ ਧਾਰ-ਮਿਕ ਰਹੁ-ਰੀਤਾਂ ਤੋਂ ਮੁਕਤ ਨਹੀਂ।

ਚੱਲ ਯਾਰਾ, ਐਸੀ ਥਾਂ ਚੱਲੀਏ
ਜਿਥੇ ਭਟਕਣ, ਨਿੱਤ ਨਾ ਡੰਗੇ !

ਜਿਹਾ ਅਪ੍ਰਾਪਤ ਪਰ ਸਪਸ਼ਟ ਪ੍ਰਯੋਜਨ ਹੈ, ਪਰ ਜੋ ਸਮੁਚੀ ਸ਼ਾਇਰੀ ਦਾ ਪ੍ਰਯੋਜਨ ਨਹੀਂ। ਇਸ ਅਪ੍ਰਾਪਤ ਨੂੰ ਪ੍ਰਾਪਤ ਕਰਨ ਲਈ ਉਸਦੀ ਸ਼ਾਇਰੀ ਦਾ ਭਾਵ-ਬੋਧ 'ਦੱਸਣ' ਦਾ ਹੈ, ਕਹਨ ਦਾ ਨਹੀਂ। ਇਹ ਦਿਸ਼ਾਹੀਣਤਾ ਉਸਦੀ-ਵਿਚਲੀ-ਦੁਚਿਤੀ ਕਰ ਕੇ ਹੀ ਏ। ਪਰ ਇਸ ਵਿਚ ਵੀ ਜਦੋਂ ਜੀਵਨ-ਸੱਚ ਆਖਦੈ ਤਾਂ ਗੱਲ ਟੁੰਬਦੀ ਏ—

ਅਜੇ ਕੰਨ ਭਜਨ ਸੁਣਨ ਗਏ ਹਨ।
ਅੱਖਾਂ ਮੇਲਿਆਂ 'ਚ ਗੁਆਚੀਆਂ ਹਨ।
ਬੋਲ ਸੜਕਾਂ 'ਤੇ ਨਾਹਰੇ ਬਣ ਕੇ ਘੁੰਮ ਰਹੇ ਹਨ।
ਕਿਸ ਨੂੰ ਫੁਰਸਤ ਹੈ ?

'ਕਿਸ ਨੂੰ ਫੁਰਸਤ ਹੈ' ਪ੍ਰਸ਼ਨ ਦਾ ਉਤਰ ਗਿੱਲ ਜਾਣਦੈ। ਉਹ ਜਾਣਦੈ 'ਜਦ ਸ਼ਬਦ ਵਿਦ-ਰੋਹ ਬਣਦਾ ਹੈ ਤਾਂ ਲਹੂ ਉਗਲਦਾ ਹੈ' ਜਦ ਸ਼ਬਦ ਨਾਮ ਬਣਦਾ ਹੈ, ਸ਼ਾਂਤੀ ਉਪਜਦੀ ਹੈ। 'ਸ਼ਬਦ' ਨੂੰ ਕੀ ਅਰਥ ਪ੍ਰਦਾਨ ਕਰਦੈ, ਇਹ ਪ੍ਰਸ਼ਨ ਸਮੇਂ ਦੀ ਮੰਗ, ਪ੍ਰਸੰਗਿਕਤਾ ਵਿਚ ਮਹੱਤਵਪੂਰਨ ਹੈ। ਨਿਰਸੰਦੇਹ ਅੱਜ ਦੀ ਮੰਗ ਪ੍ਰਸੰਗਿਕਤਾ ਵਿਚ ਸ਼ਬਦ ਦੀ ਸਾਰਥਿਕਤਾ 'ਵਿਦਰੋਹੀ' ਬਣਨ ਵਿਚ ਹੈ। ਨਾਮ ਬਣ ਕੇ ਸ਼ਾਂਤੀ ਉਪਜਾਉਣ ਦਾ ਦੌਰ ਵਰਤਮਾਨ ਦਾ ਨਹੀਂ।

ਉਸ ਦੀ ਸ਼ਾਇਰੀ ਵਿਚਲਾ ਉਦਾਸ ਸੁਰ, ਉਸ ਦਾ ਹੰਢਾਇਆ ਸੁਰ ਏ। 'ਰੂਪ ਅਰੂਪ' ਤੋਂ ਬਾਅਦ ਦੀ ਸ਼ਾਇਰੀ ਵਿਚ ਉਹ ਆਪਣੀ ਬੇਦਨਾ ਤੋਂ ਹੌਲੇ ਹੌਲੇ ਮੁਕਤ ਹੋਣ ਲਈ ਯਤਨਸ਼ੀਲ ਏ। ਉਸ ਦੀਆਂ ਕੁਝ ਨਜ਼ਮਾਂ ਤੋਂ ਆਸ ਬਝਦੀ ਏ ਕਿ ਉਸ ਦੀ ਅਗਲੀ ਕਵਿਤਾ 'ਸ਼ਬਦਾਂ' ਨੂੰ ਸਾਰਥਕ ਬਣਾਉਣ ਵਲ ਤੁਰੇਗੀ।

ਕਿਉਂ ਨਾ ਆਪਣਾ ਸੁਪਠ ਮੁਲਤਵੀ ਕਰੀਏ ?
ਆਪਣੇ ਘਰ ਵਿਚ ਆਪਣਾ ਸੂਰਜ ਜਿਊਂਦਾ ਕਰੀਏ !

[ਅਵਤਾਰ ਜੌੜਾ]

**ਦੂਜਾ ਪਾਸਾ** [ਅਜਮੇਰ ਰੋਡੇ]

ਅਜਮੇਰ ਰੋਡੇ ਉਨ੍ਹਾਂ ਨੌਜਵਾਨ ਲੇਖਕਾਂ ਵਿਚੋਂ ਇਕ ਹੈ ਜੋ ਵਿਦੇਸਾਂ ਵਿਚ ਰਹਿੰਦੇ ਪੰਜਾਬੀ ਬੋਲੀ ਵਿਚ ਸਾਹਿਤ ਸਿਰਜਣਾ ਕਰਕੇ ਇਸਦੇ ਵਸਤੂ-ਭੰਡਾਰ ਵਿਚ ਵਿਲੱਖਣਤਾ ਅਤੇ ਨਵੇਂ ਰੰਗ ਭਰਦੇ ਹਨ। ਇਹ ਵਿਲੱਖਣਤਾ ਉਨ੍ਹਾਂ ਨੂੰ 'ਪਰਾਈ' ਧਰਤੀ ਦੇ ਨਵੇਂ ਤੇ ਨਿਜੀ ਅਨੁਭਵ ਵਿਚੋਂ ਪ੍ਰਾਪਤ ਹੋਈ ਹੈ। 'ਦੂਜਾ ਪਾਸਾ' ਇਕਾਂਗੀ ਸੰਗ੍ਰਿਹ [ਨਾਨਕ ਸਿੰਘ ਪੁਸਤਕਮਾਲਾ ਅੰਮ੍ਰਿਤਸਰ, ਮੁੱਲ ਵੀਹ ਰੁਪਏ] ਦੇ ਤਿੰਨੇ ਇਕਾਂਗੀ ਇਸੇ ਵਿਲੱਖਣਤਾ ਦੇ ਸੂਚਕ ਹਨ।

'ਦੂਜਾ ਪਾਸਾ' ਇਸ ਸੰਗ੍ਰਹਿ ਦਾ ਪਹਿਲਾ ਇਕਾਂਗੀ ਨਾਟਕ ਹੈ ਅਤੇ ਬਿਨਾ ਸ਼ੱਕ ਉਹ ਇਸ ਸੰਗ੍ਰਹਿ ਦਾ ਉਤਮ ਨਾਟਕ ਹੈ। ਵਧੀਆ ਰੁਜ਼ਗਾਰ ਜਾਂ ਅਮੀਰ ਬਣਨ ਦੀ ਲਾਲਸਾ ਵਿਚ ਕਿੰਨੇ ਹੀ

ਪੰਜਾਬੀ ਹੋਰ ਭਾਰਤੀਆਂ ਵਾਂਗ ਅਮੀਰ ਤੇ ਸਰਮਾਏਦਾਰ ਮੁਲਕਾਂ ਵਿਚ 'ਆਪਣੀ' ਧਰਤੀ ਛੱਡ ਕੇ ਚਲੇ ਜਾਂਦੇ ਹਨ। ਚੰਗਾ ਪੈਸਾ ਕਮਾ ਕੇ ਚੰਗੇ 'ਅਮੀਰ' ਵੀ ਬਣ ਜਾਂਦੇ ਹਨ। ਜੀਵਨ ਦੀਆਂ ਪਦਾਰਥਕ ਲੋੜਾਂ ਦੀ ਕੋਈ ਘਾਟ ਮਹਿਸੂਸ ਨਹੀਂ ਹੁੰਦੀ। ਪਰ ਜ਼ਿੰਦਗੀ ਜਿਉਣ ਲਈ ਸਿਰਫ ਪਦਾਰਥਕ ਲੋੜਾਂ ਦੀ ਪੂਰਤੀ ਹੀ ਕਾਫੀ ਨਹੀਂ। ਇਹ ਤਾਂ ਸਾਡੀਆਂ ਪਸ਼ੂ-ਪੱਧਰ ਤਕ ਦੀਆਂ ਲੋੜਾਂ ਹਨ, ਅਸਲ ਜ਼ਿੰਦਗੀ ਤਾਂ ਇਸ ਤੋਂ ਅਗਾਂਹ ਸ਼ੁਰੂ ਹੁੰਦੀ ਹੈ। ਇਸ ਤੋਂ ਅਗਾਂਹ ਰੂਹ ਦੀਆਂ ਲੋੜਾਂ ਹਨ, ਜਿਨ੍ਹਾਂ ਦੀ ਥੁੜ ਲੱਖ ਪਦਾਰਥ ਹੋਣ 'ਤੇ ਵੀ ਬੰਦੇ ਨੂੰ 'ਲੱਖ ਤੋਂ ਕੱਖ' ਦਾ ਬਣਾ ਧਰਦੀ ਹੈ।

ਮਨੁੱਖ ਜਿਸ ਧਰਤੀ 'ਤੇ ਜੰਮਦਾ ਪਲਦਾ ਤੇ ਵੱਡਾ ਹੁੰਦਾ ਹੈ, ਉਥੋਂ ਦਾ ਕੋਈ ਕਲਚਰ ਵੀ ਹੁੰਦਾ ਹੈ। ਇਸ ਕਲਚਰ ਦੀਆਂ ਆਪਣੀਆਂ ਵਿਸ਼ੇਸ਼ ਤੇ ਨਿਵੇਕਲੀਆਂ ਕਦਰਾਂ ਕੀਮਤਾਂ ਹੁੰਦੀਆਂ ਹਨ। ਇਹ ਕਦਰਾਂ ਕੀਮਤਾਂ ਹੀ ਉਸ ਧਰਤੀ ਦੇ ਮਨੁਖ ਦੀ ਸ਼ਖਸੀਅਤ ਬਣਦੀਆਂ ਹਨ। ਇਹ ਕਦਰਾਂ ਕੀਮਤਾਂ ਉਸਦੀ ਮਾਨਸਿਕਤਾ ਦਾ ਅਨਿਖੜਵਾਂ ਅੰਗ ਬਣ ਜਾਂਦੀਆਂ ਹਨ। ਉਹ ਜੋ ਕੁਝ ਵੀ ਹੈ, ਇਸ ਕਲਚਰ ਦਾ ਬਣਾਇਆ ਹੈ। ਇਸ ਲਈ ਜਦੋਂ ਕੋਈ ਮਨੁਖ 'ਪਰਾਈ' ਧਰਤੀ ਦੇ ਕਲਚਰ ਵਿਚ ਜਾ 'ਫਸਦਾ' ਹੈ ਤਾਂ ਉਸਦੀ ਸ਼ਖਸੀਅਤ ਜਾਂ ਹੋਂਦ ਨੂੰ ਕਲਚਰ ਦੇ ਇਸ ਸੰਕਟ ਦਾ ਸਾਹਮਣਾ ਕਰਨਾ ਪੈਂਦਾ ਹੈ। ਇਸ ਸੰਕਟ ਨੂੰ ਇਕਾਂਗੀ ਦੂਜਾ ਪਾਸਾ ਬੜੇ ਸੁਚੱਜੇ ਤੇ ਕਲਾਮਈ ਢੰਗ ਨਾਲ ਪੇਸ਼ ਕਰਦਾ ਹੈ। ਹਰਨਾਮ ਸਿੰਘ ਇਸੇ ਸੰਕਟ ਦਾ ਸ਼ਿਕਾਰ ਹੈ। ਉਸਦੀ 'ਪੱਗ' ਨੂੰ ਵੇਖ ਕੇ ਗੋਰੇ ਮੁੰਡਿਆਂ ਦਾ 'ਕੁਤੀੜ ਵਾਧਾ' ਖਾਹਮ-ਖਾਹ ਉਸ ਨਾਲ ਛੇੜਖਾਨੀਆਂ ਕਰਦਾ ਹੈ। ਜਦੋਂ ਉਹ ਉਨ੍ਹਾਂ ਨੂੰ ਰੋਕਦਾ ਹੈ ਤਾਂ ਉਹ 'ਇੱਲਾਂ ਆਂਗੂੰ ਟੁਟ ਕੇ ਆ ਪਏ...ਪੱਗ ਖਿਚ ਕੇ ਥੱਲੇ ਸਿੱਟ ਤੀ।' ਉਸ ਨੇ ਵੀ ਇਕ ਦੋ ਦੇ ਲਾਈਆਂ 'ਪਰ ਤਿੰਨਾਂ ਅੱਗੇ ਕੱਲੇ ਦਾ ਕੀ ਬਣਦੈ ਉਤੋਂ ਬਗਾਨਾ ਮੁਲਖ।'

ਸੋ ਸੰਕਟ 'ਪੱਗ ਸਿੱਟਤੀ' ਤੇ 'ਬਗਾਨੇ ਮੁਲਖ' ਦੇ ਵਿਰੋਧੀ ਰਿਸ਼ਤੇ ਦਾ ਹੈ। ਦੂਜੇ ਸ਼ਬਦਾਂ ਵਿਚ 'ਆਪਣੇ' ਕਲਚਰ ਤੇ 'ਦੂਜੇ' ਕਲਚਰ ਦੀ ਟੱਕਰ ਦਾ ਹੈ। 'ਬਗਾਨੇ ਮੁਲਖ' (ਬਗਾਨੇ ਕਲਚਰ) ਵਿਚ 'ਪੱਗ' (ਆਪਣੇ ਕਲਚਰ) ਦੇ ਨਫਿਟ ਹੋਣ ਦਾ ਹੈ। ਜਿਹੜਾ 'ਪੱਗ ਸਿੱਟ ਕੇ ਉਥੋਂ ਵਰਗਾ' ਹੋਣ ਦਾ ਭੁਲੇਖਾ ਖਾਂਦਾ ਹੈ ਉਹ ਜਿਉਂਦਾ ਮਰਿਆਂ ਵਰਗਾ ਹੈ (ਬਲਵੰਤ ; ਐ ਤਾਂ ਬਾਕੀ ਵੀ ਏਥੇ ਤੁਰੇ ਈ ਫਿਰਦੇ ਐ, ਸਾਰੇ ਤਾਂ ਨੀ ਅੰਖੇ। ਗੱਲ ਤਾਂ ਇਹ ਐ ਬਈ ਜਿਥੇ ਬੰਦਾ ਰਹੇ ਉਥੋਂ ਵਰਗਾ ਈ ਹੋ ਕੇ ਰਹੇ) ਪਰ ਮਸਲਾ ਤਾਂ ਇਹ ਹੈ ਕਿ ਕੀ 'ਕਪੜੇ' ਦੀ ਪੱਗ ਲਾਹਿਆਂ 'ਕਲਚਰ' ਦੀ ਪੱਗ ਸਿਰ ਤੋਂ ਲਹਿ ਜਾਵੇਗੀ ? ਜਿਹਨਾਂ ਪੰਜਾਬੀਆਂ ਨੇ ਸਿਰ ਮੁਨਾ ਕੇ ਪੱਗਾਂ ਲਾਹ ਦਿਤੀਆਂ ਹਨ, ਕੀ ਉਹ ਇਸ ਸੰਕਟ ਤੋਂ ਬਰੀ ਹੋ ਗਏ ਹਨ ? ਨਹੀਂ। ਹਰਨਾਮ ਸਿੰਘ ਦਾ ਪੁਤਰ ਗੁਰਦੀਪ, ਜੋ ਕਲੀਨ ਸ਼ੇਵਿਨ ਹੈ ਅਤੇ ਜਿਹੜਾ ਇਸ ਵਿਸ਼ਵਾਸ ਦਾ ਧਾਰਨੀ ਹੈ ਕਿ 'ਦੀਨ ਈਮਾਨ' ਪੱਗ ਤੋਂ ਬਿਨਾ ਵੀ ਰਹਿ ਸਕਦਾ ਹੈ, ਇਸੇ ਸੰਕਟ ਦਾ ਸ਼ਿਕਾਰ ਹੈ। ਉਹ ਬਲਵੰਤ ਵਾਂਗ ਮਰਿਆ ਬਣਕੇ ਨਹੀਂ ਜਿਉਣਾ ਚਾਹੁੰਦਾ ਜਿਹੜਾ ਪੈਸੇ ਨੂੰ ਹੀ ਸਭ ਕੁਝ ਸਮਝਦਾ ਹੈ। ਕਲਚਰ ਦੀ ਪੱਗ ਮੰਡੀ ਦਾ ਮਾਲ ਤਾਂ ਹੈ ਨਹੀਂ ਜਿਹੜਾ ਜਦੋਂ ਮਰਜ਼ੀ ਖਰੀਦ ਲਿਆ ਤੇ ਜਦੋਂ ਮਰਜ਼ੀ ਵੇਚ ਦਿਤਾ। ਇਹ ਤਾਂ ਬੰਦੇ ਦੀ ਖਮੀਰ ਦਾ ਹਿੱਸਾ ਹੈ ਜਿਸ 'ਤੇ ਉਸਦੀ ਜ਼ਿੰਦਗੀ ਨਿਰਭਰ ਕਰਦੀ ਹੈ। ਇਹ ਤਾਂ ਕਲੀਨ ਸ਼ੇਵਿਨ ਜਗਦੇਵ ਨੂੰ ਵੀ ਕਹਿੰਦੀ ਹੈ ਕਿ ਗੁਰਦੀਪ ਨੂੰ ਕਹਿ; 'ਪਰਸੋਂ ਆਪਣੇ ਅਖੰਡ ਪਾਠ ਦਾ ਭੋਗ ਪੈਣਾ ਐ ਗੁਰਦੁਆਰੇ ਹਰਨਾਮ ਸਿਹੁੰ ਨੂੰ ਕਹਿ ਦਿਓ ਬਈ ਜ਼ਰੂਰ ਹਾਜ਼ਰ ਹੋਵੇ'।

'ਇਕ ਕੁੜੀ ਇਕ ਸੁਪਨਾ' ਵਿਚ ਅਜਮੇਰ ਔਲਖ ਨੇ ਉਨ੍ਹਾਂ ਕੁੜੀਆਂ ਦੇ ਦੁਖਾਂਤ ਨੂੰ ਮੂਰਤੀਮਾਨ

ਕੀਤਾ ਹੈ ਜਿਹੜੀਆਂ ਵਿਦੇਸ਼ਾਂ ਵਿਚ ਜਾ ਕੇ 'ਸੁਰਗਾਂ ਵਿਚ ਰਹਿਣ' ਦੇ ਸੁਫਨੇ ਲੈਂਦੀਆਂ ਹਨ; ਪਰ ਜਦੋਂ ਉਹ ਕਠੋਰ ਯਥਾਰਥ ਨਾਲ ਟਕਰਾਉਂਦੀਆਂ ਹਨ ਤਾਂ ਉਹਨਾਂ ਦੇ ਸੁਫਨਿਆਂ ਦੀ ਰੰਗੀਨ 'ਦੁਨੀਆਂ ਖੇਰੂੰ ਖੇਰੂੰ ਹੋ ਜਾਂਦੀ ਹੈ। ਕੁਲਵੰਤ ਨਾਲ ਇਹੋ ਕੁਝ ਹੁੰਦਾ ਹੈ। ਉਸਦਾ ਪਤੀ ਜਗਮੇਲ ਉਸਨੂੰ ਪਸ਼ੂ ਤੋਂ ਵੱਧ ਕੁਝ ਨਹੀਂ ਸਮਝਦਾ ਕਿਉਂਕਿ ਉਸਦੇ ਮੁੰਡਾ ਨਹੀਂ (ਕਲਚਰ ਏਥੇ ਵੀ ਹੱਥ ਧੋ ਕੇ ਪਿਛੇ ਪਿਆ ਹੋਇਆ ਹੈ) ਭਾਵੇਂ ਇਸ ਸਮੱਸਿਆ ਦਾ ਮੂਲ ਪੰਜਾਬੀ ਕਲਚਰ ਹੀ ਹੈ ਪਰ ਕੁਲਵੰਤ ਦੇ ਦੁਖਾਂਤ ਵਿਚ ਵਾਧਾ ਇਹ ਹੈ ਕਿ ਉਹ ਪਰਦੇਸ ਵਿਚ ਬੈਠੀ ਆਪਣੇ ਮਾਂ ਬਾਪ,ਭੈਣ ਭਰਾ ਤੋਂ ਦੂਰ ਆਪਣੇ ਆਪ ਨੂੰ ਬੇਸਹਾਰਾ ਤੇ ਬੇਵਸ ਪਾਉਂਦੀ ਹੈ। ਉਹ ਕਿਸਦੇ ਗਲ ਲਗ ਕੇ ਰੋਵੇ ? ਇਕ ਸਹੇਲੀ ਪਰਮਿੰਦਰ ਹੈ ਪਰ ਉਹ ਤਾਂ ਉਸਤੋਂ ਕਿੰਨੀ ਦੂਰੀ 'ਤੇ ਰਹਿੰਦੀ ਹੈ, ਕੁਝ ਦਿਨਾਂ ਲਈ ਉਸ ਨੂੰ ਸਿਰਫ ਮਿਲਣ ਹੀ ਆਈ ਹੈ ? ਕੁਲਵੰਤ ਦੁੱਖਾਂ ਦਾ ਲਾਵਾ ਅੰਦਰ ਦਬਾਈ ਬੈਠੀ ਹੈ ਅਤੇ ਜਦੋਂ ਇਹ ਲਾਵਾ ਪਰਮਿੰਦਰ ਦੇ ਆਏ ਤੋਂ ਬਾਹਰ ਨਿਕਲਣ ਦਾ ਮੌਕਾ ਲਭਦਾ ਹੈ ਤਾਂ ਉਹ ਦਿਮਾਗੀ ਤਵਾਜ਼ਨ ਖੋ ਬੈਠਦੀ ਹੈ ਅਤੇ ਪਾਗਲ ਹੋ ਜਾਂਦੀ ਹੈ।

'ਵੀਜ਼ਾ' ਇਕ ਮਜ਼ਾਹੀਆ ਕਿਸਮ ਦਾ ਨਾਟਕ ਹੈ ਜਿਸ ਵਿਚ ਵੀਜ਼ਾ ਪ੍ਰਾਪਤੀ ਨਾਲ ਸੰਬੰਧਿਤ ਮਹਿਕਮਿਆਂ ਦੇ ਅਫਸਰਾਂ ਤੇ ਕਰਮਚਾਰੀਆਂ ਦੀ ਕੁਰੱਪਸ਼ਨ ਨੂੰ ਵਿਅੰਗਾਤਮਕ ਢੰਗ ਨਾਲ ਨੰਗਾ ਕੀਤਾ ਗਿਆ ਹੈ। ਵੀਜ਼ਾ ਪ੍ਰਾਪਤ ਕਰਨ ਦੇ ਇਛਕ ਆਦਮੀ ਦਾ ਆਖਰੀ ਕਪੜਾ (ਪੈਂਟ) ਲਾਹੁਣ ਲਈ ਝਪਟਦੇ ਮਿਸਟਰ ਸਿੰਗਲ ਦੇ ਸੰਕੇਤਕ ਕਾਰਜ ਰਾਹੀਂ ਰੋਡੇ ਨੇ ਵਿਅੰਗਾਤਮਕ ਸ਼ੈਲੀ ਵਿਚ ਇਸ ਖੇਤਰ ਦੇ ਭ੍ਰਿਸ਼ਟਾਚਾਰ ਦੀ ਯਥਾਰਥਕ ਤਸਵੀਰ ਖਿਚੀ ਹੈ।'

ਕਿਉਂਕਿ ਇਹਨਾਂ ਨਾਟਕਾਂ ਦੀ ਮੰਚ-ਪੇਸ਼ਕਾਰੀ ਵੇਖਣ ਦਾ ਨਸੀਬ ਮੈਨੂੰ ਹਾਸਿਲ ਨਹੀਂ ਹੋਇਆ ਇਸ ਲਈ ਇਸ ਪੱਖ 'ਤੇ ਕੁਝ ਨਾਂ ਕਹਿਣਾ ਹੀ ਬਣਦਾ ਹੈ। ਹਾਂ,ਨਾਟਕਾਂ ਦੀ ਬੁਣਤੀ ਇਸ ਸੰਭਾਵਨਾ ਵੱਲ ਸੰਕੇਤ ਜ਼ਰੂਰ ਕਰਦੀ ਹੈਕਿ ਇਹ ਮੰਚ ਉਤੇ ਸਫਲਤਾ ਸੰਗ ਖੇਡੇ ਜਾਣ ਦੇ ਗੁਣਾਂ ਦੇ ਧਾਰਨੀ ਹਨ। ਸਾਡੇ ਪਰਵੀਨ ਨਿਰਦੇਸ਼ਕਾਂ ਅਤੇ ਮੰਚ ਕਲਾਕਾਰਾਂ ਨੂੰ ਇਹ ਨਾਟਕ ਖੇਡਣ ਲਈ ਆਪਣੀ ਕਲਾ-ਅਜ਼ਮਾਈ ਕਰਨੀ ਚਾਹੀਦੀ ਹੈ।

[ਅਜਮੇਰ ਸਿੰਘ ਔਲਖ]

**ਸੋਗੀ ਸੰਗੀਤ ਦਾ ਜਾਦੂ** [ਕੁਲਬੀਰ ਸਿੰਘ ਕਾਂਗ]

'ਸੋਗੀ ਸੰਗੀਤ ਦਾ ਜਾਦੂ' ਸੁਪਰਿਚਿਤ ਨਿਬੰਧਕਾਰ ਕੁਲਬੀਰ ਸਿੰਘ ਕਾਂਗ ਦੇ ਲਲਿਤ ਨਿਬੰਧਾਂ ਦਾ ਤੀਜਾ ਸੰਗ੍ਰਿਹ ਹੈ ਇਸ ਵਿਚ ਉਸ ਦੇ 28 ਨਿਬੰਧ, ਜਿਹਨਾਂ ਨੂੰ ਲਘੂ ਨਿਬੰਧ ਦੀ ਸੰਗਿਆ ਦੇਣਾ ਹੀ ਵਧੇਰੇ ਸਾਰਥਕ ਤੇ ਤਰਕ ਸੰਗਤ ਹੋਵੇਗਾ, ਸੰਕਲਿਤ ਹਨ।

ਇਹਨਾਂ ਨਿਬੰਧਾਂ ਨੂੰ ਲਲਿਤ ਕਹਿਣਾ ਜਾਂ ਅੰਗਰੇਜ਼ੀ ਵਿਚ ਲਿਰੀਕਲ (Lyrical) ਕਹਿਣਾ ਸ਼ਾਇਦ ਉਚਿਤ ਨਹੀਂ ; ਹਾਂ ਇਹਨਾਂ ਨੂੰ ਅਨੁਭੂਤੀਸ਼ੀਲ (realizational) ਨਿਬੰਧ ਜ਼ਰੂਰ ਕਿਹਾ ਜਾ ਸਕਦਾ ਹੈ ਕਿਉਂਕਿ ਇਸ ਸੰਗ੍ਰਿਹ ਦੇ ਹਰ ਇਕ ਨਿਬੰਧ ਦਾ ਆਧਾਰ ਇਕ ਅਨੁਭਵ ਹੈ ਜਾਂ ਚੰਗਾ ਹੋਵੇਗਾ, ਕਹਿ ਲਉ ਅਨੁਭੂਤੀ (realization) ਹੈ। ਇਹ ਨਿਬੰਧ ਜੇ ਭਾਵਾਤਮਕ ਹਨ, ਤਾਂ ਇਹ ਵਿਚਾਰਾਤਮਕ ਵੀ ਹਨ। ਇਕ ਅਨੁਭੂਤੀ ਇਕ ਨਿਬੰਧ। ਕਾਂਗ ਦੀਆਂ ਕੁਝ ਅਨੁਭੂਤੀਆਂ ਹਨ : "ਸੰਘਰਸ਼ ਵਿਚ ਰਗੜੇ ਗਏ ਲੋਕ ਹੀ ਜ਼ਿੰਦਗੀ ਰੂਪੀ ਔਰਤ ਦਾ ਸ਼ਿੰਗਾਰ ਹਨ।" (ਤ੍ਰਿਸ਼ਨਾ ਇੱਛਾ

ਤੋਂ ਵਿਸ਼ਾਦ) ; "ਆਦਮੀ ਨੇ ਤਾਂ ਖ਼ੁਦਾ ਨਾਲ ਵਫ਼ਾਦਾਰੀ ਨਹੀਂ ਪਾਲੀ, ਪੰਛੀਆਂ ਨੂੰ ਉਹ ਕੀ ਸਮਝਦਾ ਹੈ" (ਆਸ਼ੀਆਨਾ ਤੇ ਲੈਟਰ ਬਾਕਸ) "ਸਮਾਂ ਨਾ ਪਿਆਰਾ ਹੈ ਨਾ ਕਹਿਰਵਾਨ" (ਸਮਾਂ) ; "ਪਿਆਰ ਦੀ ਤਿਤਲੀ ਨੂੰ ਫੜ ਕੇ, ਕਿਤਾਬ ਜਾਂ ਦਰਾਜ ਵਿਚ, ਬੰਦ ਕਰਨਾ ਗੁਨਾਹ ਹੈ" (ਪਿਆਰ) ; ਸਿਰਜਨਾ ਕਿੱਡਾ ਪਵਿੱਤਰ ਕਰਮ ਹੈ, ਮਨੁਖ ਰੱਬ ਦੇ ਹਾਣ ਦਾ ਬਣ ਜਾਂਦਾ ਹੈ ।" (ਗਮਲੇ ਵਿਚ ਉਗਿਆ ਫੁਲ) ; "ਤਨਹਾਈ ਅੰਦਰਲੀ ਦੁਨੀਆਂ ਨੂੰ ਭਰਪੂਰ ਕਰਦੀ ਹੈ" (ਤਨਹਾਈ) ; "ਭਾਸ਼ਾ ਦਾ ਅਧਿਅਨ ਬਹੁਤ ਹੈ, ਪ੍ਰਾਪਤੀ ਘੱਟ ਹੈ ।" (ਹਵਾ ਵਿਚ ਲਟਕਦੇ ਤੋਤੇ); 'ਟੁਟ ਕੇ ਬਣਨਾ, ਬਣ ਕੇ ਟੁਟਣਾ, ਜ਼ਿੰਦਗੀ ਦਾ ਕ੍ਰਮ ਸ਼ਾਇਦ ਕਦੀ ਵੀ ਭੰਗ ਨਹੀਂ ਹੋਣਾ ।" (ਕੀਮੀਆ ਤੇ ਬਗਲੇ) ; "ਲਾਵਾਰਿਸ ਲਾਸ਼ ਲਈ ਹੰਝੂ ਨਾ ਸਹੀ, ਹਾਜਰੀ ਹੀ ਸੀ। ('ਲਾਵਾਰਿਸ ਲਾਸ਼') ; "ਅਣਮਾਣਿਆ ਅਣਹੰਢਾਇਆ ਇਹ ਜੀਵਨ ਕੀ ਹੈ ? ਮੌਤ ਹੈ ?" (ਰਾਹ ਵਿਚ ਡਿੱਗੀ ਖਰਮਾਨੀ) । ਅਜਿਹੀਆਂ ਅਨੁਭੂਤੀਆਂ ਜਿੰਨੀਆਂ ਟੁੰਬਵੀਆਂ, ਮੌਲਿਕ ਤੇ ਮੁੱਲ-ਵਾਨ ਹਨ, ਉਨੇ ਟੁੰਬਵੇ, ਮੌਲਿਕ ਤੇ ਮੁੱਲਵਾਨ ਹਨ ਇਹ ਨਿਬੰਧ ।

ਕਾਂਗ ਦੇ ਵਿਅਕਤੀਤਵ ਦੇ ਦੋ ਪੱਖ ਹਨ ; ਇਕ ਕਠੋਰ, ਨਿਸੰਗ, ਤਰਕਸੰਗਤ ਤੇ ਦੂਜਾ ਕੋਮਲ, ਸੰਵੇਦਨਸ਼ੀਲ, ਕਲਪਨਾਸ਼ੀਲ ਤੇ ਸੰਗੀਤਾਤਮਕ । ਇਹਨਾਂ ਨਿਬੰਧਾਂ ਵਿਚ ਉਸ ਦੇ ਦੂਜੇ ਪੱਖ ਨੂੰ ਹੀ ਸਿੱਧੀ ਤੇ ਪ੍ਰਭਾਵਾਤਮਕ ਅਭਿਵਿਅਕਤੀ ਮਿਲੀ ਹੈ । ਇਸ ਸੰਦਰਭ ਵਿਚ ਉਸ ਦਾ ਨਿਬੰਧ "ਅੱਲਾ ਹੂ ਦੀ ਆਵਾਜ਼ ਪਈ ਆਵੇ !" ਉਲੇਖਯੋਗ ਤੇ ਸਾਂਭਣਯੋਗ ਹੈ । ਉਹ, ਆਪਣੇ ਨਿਬੰਧ ਨੂੰ ਕਾਵਿ-ਨਿਬੰਧ ਕਹਿੰਦਾ ਹੋਇਆ ਲਿਖਦਾ ਹੈ : "ਅਧਿਆਤਮਵਾਦੀ ਨਹੀਂ ਹਾਂ ਪਰ ਯਸੂ ਮਸੀਹ ਵੰਦਨਾ, ਗੁਰਬਾਣੀ ਸੰਗੀਤ ਤੇ ਮੰਦਰ ਦੇ ਪਵਿੱਤਰ ਭਜਨ ਮੈਨੂੰ ਬਹੁਤ ਚੰਗੇ ਲਗਦੇ ਹਨ ।" "ਮੈਨੂੰ ਮਹਿਸੂਸ ਹੁੰਦਾ ਹੈ ਕਿ ਕੋਈ ਬੁੱਲ੍ਹਾ ਜਾਂ ਹਾਸ਼ਮ ਸਾਡੇ ਅੰਦਰ ਜ਼ਰੂਰ ਲੁਕਿਆ ਬੈਠਾ ਹੈ ਜਿਹਨਾਂ ਨੇ ਇਸ਼ਕ ਦੇ ਅਮਰ ਗੀਤ ਗਾਏ ਨੇ । ਕਹਿਣ ਦਾ ਮਤਲਬ ਇਹ ਹੈ ਕਿ ਇਹ ਨਿਬੰਧ ਉਸ ਵਿਅਕਤਿਤਵ ਦੀ 'ਆਤਮਾ ਦੀ ਆਵਾਜ਼' ਹਨ ਜਿਹੜਾ ਕਿਸੇ ਨਪੇ-ਤੁਲੇ ਤੇ ਸੰਗਠਿਤ ਧਰਮ ਦਾ ਅੰਧਵਿਸ਼ਵਾਸੀ ਨਾ ਹੁੰਦਾ ਹੋਇਆ ਵੀ ਸਹੀ ਅਰਥਾਂ ਵਿਚ ਧਾਰਮਿਕ ਕਿਹਾ ਜਾ ਸਕਦਾ ਹੈ । ਇਹਨਾਂ ਨਿਬੰਧਾਂ ਦੀ ਥੀਮ ਹੈ ; ਮਨੁਖੀ ਜ਼ਿੰਦਗੀ ਦਾ ਭਿਆਨਕ ਦੁਖਾਂਤ । ਕਾਂਗ ਨੇ ਖ਼ੁਦ ਅਜਿਹੇ ਨਿਬੰਧਾਂ ਨੂੰ ਉਦਾਸ ਪਲਾਂ ਦੀ ਉਪਜ ਦਸਿਆ ਹੈ ।

ਕਾਂਗ ਨੂੰ ਫਿਕਰ ਹੈ : "ਮਨੁਖੀ ਜਜ਼ਬਿਆਂ ਦਾ ਕੀ ਬਣੇਗਾ ?" ਇਹਨਾਂ ਨਿਬੰਧਾਂ ਵਿਚ ਇਨ੍ਹਾਂ ਜਜ਼ਬਿਆਂ ਨੂੰ ਹੀ ਥਾਂ ਦਿਤੀ ਗਈ ਹੈ, ਉਭਾਰਿਆ ਗਿਆ ਹੈ । ਪਰ ਇਸ ਨੇ ਨਾਲ ਨਾਲ ਇਹ ਵੀ ਯਾਦ ਰੱਖਣਾ ਚਾਹੀਦਾ ਹੈ ਕਿ ਕਾਂਗ ਕਿਤੇ ਵੀ ਉਪਭਾਵੁਕ ਨਹੀਂ ਹੋਇਆ ਤੇ ਉਸ ਨੇ ਲਗਪਗ ਯੁਗਾਨੁਕੂਲ ਵਿਚਾਰਸ਼ੀਲਤਾ ਤੋਂ ਕੰਮ ਲਿਆ ਹੈ । ਮਨੁਖ ਦੇ ਮਸ਼ੀਨੀਕਰਣ ਦਾ ਉਹ ਉੱਕਾ ਵਿਰੋਧੀ ਹੈ । "ਅੱਜ ਦੀ ਜੰਗ ਵਿਚ ਯੋਧਿਆਂ ਦਾ ਯੁੱਧ ਨਹੀਂ, ਮਸ਼ੀਨਾਂ ਵਿਚੋਂ ਮੌਤ ਦਾ ਤੂਫਾਨ ਮਾਸੂਮ ਲੋਕਾਂ ਉਤੇ ਝੁੱਲ ਪੈਂਦਾ ਹੈ ।" "ਮਸ਼ੀਨ ਨੇ ਹੌਲੀ ਹੌਲੀ ਮਨੁਖ ਤੋਂ ਸਭੇ ਅੰਗ ਖੋਹ ਲੈਣੇ ਨੇ, ਕਾਫੀ ਸਾਰੇ ਖੋਹ ਲਏ ਹਨ ।"

ਲਗ ਪਗ ਇਹ ਸਾਰੇ ਨਿਬੰਧ ਬਹੁਤ ਰੋਚਕ ਹਨ ਤੇ ਅਰਥ ਪੂਰਨ ਵੀ । ਰੋਚਿਕ ਹੋਣ ਦੇ ਕਈ ਕਾਰਣ ਹਨ । ਮਿੰਨੀ ਰਚਨਾਵਾਂ ਦੇ ਇਸ ਯੁੱਗ ਵਿਚ ਇਹਨਾਂ ਦਾ ਆਕਾਰ ਵੀ ਮਿੰਨੀ ਹੈ । ਕਿਸੇ ਮਨੁਖੀ ਜਜ਼ਬੇ ਤੋਂ ਪ੍ਰੇਰਿਤ ਹੋ ਕੇ ਨਿਬੰਧਕਾਰ ਕਿਸੇ ਅਜਿਹੇ ਨਿਸ਼ਕਰਸ਼ 'ਤੇ ਨਹੀਂ ਪੁਜਦਾ ਜੋ ਬੁੱਧੀ

ਨੂੰ ਅੱਖਰੇ। ਜਿਸ ਪ੍ਰਸੰਗ ਜਾਂ ਘਟਨਾ ਤੋਂ ਨਿਬੰਧਕਾਰ ਸ਼ੁਰੂ ਹੁੰਦਾ ਹੈ, ਉਹ ਆਪਣੇ ਆਪ ਵਿਚ ਦਿਲਚਸਪ ਹੁੰਦਾ ਹੈ। ਨਿਬੰਧਾਂ ਵਿਚ ਦਰਸ਼ਨ ਦੀ ਦ੍ਰਿਸ਼ ਜਾਂ ਅਦ੍ਰਿਸ਼ ਪੁਠ ਹੁੰਦੇ ਹੋਏ ਵੀ ਉਹ ਕੋਰੀ ਦਾਰਸ਼ਨਿਕਤਾ ਤੋਂ ਮੁਕਤ ਹਨ ਤੇ ਆਮ ਮਨੁਖ ਦੀ ਸਮਝ ਤੋਂ ਬਾਹਰ ਨਹੀਂ ਜਾਂਦੇ।

ਮਨੁਖ ਅਤਰਕ ਤੋਂ ਤਰਕ ਤਕ ਦਾ ਫਾਸਲਾ ਤਾਂ ਤਹਿ ਕਰ ਆਇਆ ਹੈ, ਪਰ ਕੋਰੀ ਤਰਕ-ਸ਼ੀਲਤਾ ਨਾਲ ਮਨੁਖ ਦਾ ਕੰਮ ਨਹੀਂ ਚਲਣਾ। ਏਸੇ ਲਈ ਇਹ ਕੋਮਲ ਤੇ ਮਨੁਖਵਾਦੀ ਅਹਿਸਾਨਾਂ ਦਾ ਨਿਬੰਧਕਾਰ 'ਹਰਿਮੰਦਰ ਕਲਸ ਤੇ ਬੈਠੇ ਕਬੂਤਰ' ਵਿਚ ਲਿਖਦਾ ਹੈ: "ਵਿਕਸਤ ਸੋਚ ਦਾ ਮਾਲਕ ਹੋਣਾ ਚੰਗਾ ਹੈ ਪਰ ਇਹ ਸੋਚ ਮੁਸੀਬਤ ਬਣ ਜਾਵੇ ਉਦੋਂ ਹਰਿਮੰਦਰ ਕਲਸ 'ਤੇ ਬੈਠੇ ਇਹ ਕਬੂਤਰ ਪੈਗੰਬਰ ਨਜ਼ਰ ਆਉਂਦੇ ਹਨ।" ਮਨੁਖ ਨੇ ਤਰਕ ਤੋਂ ਅਹਿਸਾਸ ਵਲ ਚਲਣਾ ਹੈ ਤੇ ਇਸ ਸਫਰ ਵਿਚ ਉਹ ਕਾਂਗ ਦੇ ਇਹਨਾਂ ਨਿਬੰਧਾਂ ਤੋਂ ਬਹੁਤ ਕੁਝ ਸਿੱਖ ਸਕਦਾ ਹੈ।

ਸ਼ੁਰੂ ਵਿਚ ਡਾ. ਅਤਰ ਸਿੰਘ ਦੀ ਭੂਮਿਕਾ "ਇਕ ਨਵੇਂ ਰੂਪ ਦਾ ਉਦਭਵ" ਹੈ ਜਿਹੜੀ ਬਹੁਤ ਠੋਸ, ਮੌਲਿਕ ਤੇ ਵਿਦਵਤਾ ਪੂਰਣ ਹੈ। ਉਹ ਠੀਕ ਹੀ ਲਿਖਦਾ ਹੈ: "ਲਲਿਤ ਨਿਬੰਧਾਂ ਦਾ ਇਹ ਗੱਦ-ਗੀਤਕ ਰੂਪ ਪੰਜਾਬੀ ਨੂੰ ਕਾਂਗ ਦੁਆਰਾ ਹੀ ਪ੍ਰਾਪਤ ਹੋਇਆ ਹੈ। ਪੰਜਾਬੀ ਦੇ ਨਿਬੰਧ-ਸਾਹਿਤ ਵਿਚ ਕਾਂਗ ਆਪਣੀ ਥਾਂ ਬਣਾ ਚੁਕਿਆ ਹੈ।

ਨਾਨਕ ਸਿੰਘ ਪੁਸਤਕ ਮਾਲਾ ਨੇ ਇਹ ਪੁਸਤਕ ਬਹੁਤ ਰੀਝ ਨਾਲ ਛਾਪੀ ਹੈ ਤੇ ਇਸ ਦੀ ਕੀਮਤ ਹੈ ਦਸ ਰੁਪਏ।

[ਓ.ਪੀ. ਗੁਪਤਾ]

**ਕਾਰਡ ਤੇ ਕੈਲੰਡਰ** [ਅਜਾਇਬ ਸਿੰਘ ਹੁੰਦਲ]

ਇਕ ਲੰਬੀ ਗਜ਼ਲ-ਘਾਲਣਾਂ ਉਪਰੰਤ ਕਾਵਿ-ਖੇਤਰ ਵਿਚ ਪ੍ਰਵੇਸ਼ ਕਰਨ ਵਾਲੇ ਕਵੀ ਦੀ ਇਸ ਪੁਸਤਕ ਦੀਆਂ ਕਵਿਤਾਵਾਂ ਆਪਣੀ ਸੁਰ ਵਿਚ ਵਿਅਕਤੀਗਤ ਗਿਲਿਆਂ-ਸ਼ਿਕਵਿਆਂ ਦੀ ਚਿੱਤਰ-ਕਾਰੀ ਵੀ ਹਨ; ਅਸਤਿਤਵ ਬਣਾਈ ਰਖਣ ਲਈ ਲੋਚਾ ਵਾਲੀ ਅਤੇ ਇਸਦੇ ਤਿੜਕਣ ਦੀ ਨਿਮੋਸ਼ੀ ਵਾਲੀ ਮਾਨਸਿਕਤਾ ਦੀ ਪੇਸ਼ਕਾਰੀ ਵੀ ਹਨ ਅਤੇ ਅੰਤਿਮ ਤੌਰ 'ਤੇ ਸਮਾਜੀ ਕਟਾਖ਼ਸ਼ ਵੀ।

ਉਹਦੀ ਕਾਵਿ-ਜੁਗਤ ਘਟਨਾ ਵੀ ਚਿਤਰਦੀ ਹੈ, ਪ੍ਰਭਾਵ ਵੀ ਤੇ ਫੇਰ ਪ੍ਰਭਾਵ ਵੀ ਚਿਤਰਦੀ ਹੈ ਤੇ ਘਟਨਾ ਵੀ — ਉਹ ਕਵਿਤਾ ਲਿਖਦਾ ਹੈ ਤੇ ਵਿਚਾਰ ਵੀ। ਵਿਚਾਰ ਨੂੰ ਹੀ ਉਹ ਕਵਿਤਾ 'ਚ ਲਿਖਣਾ ਚਾਹੁੰਦਾ ਹੈ......ਤੇ ਕਈ ਵਾਰ ਵਿਚਾਰ ਤੇ ਵਿਚਾਰ ਨਿਰੰਤਰ ਚਿਣੀ ਜਾ ਰਿਹਾ ਹੈ— ਵਿਚਾਰ-ਤੁਕਾਂ ਦੀ ਚਿਣਾਈ ਨੂੰ ਕਾਵਿ-ਮੋਟਿਫ ਸਮਝਦਾ ਹੋਇਆ (ਤਾਂ ਰੋਣਾ ਕਾਹਦਾ ਸੀ)। ਆਪਣੇ ਇਨ੍ਹਾਂ ਵਿਚਾਰਾਂ ਕਰਕੇ ਉਹ ਸਲਾਹੁਣਯੋਗ ਹੈ। ਕਿਧਰੇ ਕਿਧਰੇ ਵਿਚਾਰ-ਮੋਟਿਫਾਂ ਦੇ ਕਾਵਿ-ਮੋਟਿਫਾਂ ਵਿਚ ਨਾ ਵਟਣ ਕਰਕੇ ਉਹ ਪੜ੍ਹਨਯੋਗਤਾ ਦੀ ਸਮਰੱਥਾ ਦਾ ਵਿਖਾਵਾ ਕਰਦਾ ਹੋਇਆ ਵੀ ਕਾਵਿ-ਸਿਰਜਣਾ ਤੋਂ ਲਾਂਭੇ ਲਾਂਭੇ ਦੀ ਗੁਜ਼ਰ ਜਾਂਦਾ ਹੈ। ਉਹਦੀ ਕਾਵਿ-ਗਤੀਸ਼ੀਲਤਾ ਨੂੰ ਸਥਿਤੀ-ਸ਼ੀਲਤਾ ਵਿਚ ਘਟਾਉਂਦੇ ਉਹਦੇ ਮੋੜ ਕਾਵਿਕ ਨਹੀਂ ਹਨ — ਅਜਿਹੀ ਸਥਿਤੀ ਵਿਚ ਉਹ ਪਾਠਕ ਨੂੰ ਅਤਿ-ਸਾਧਾਰਨਤਾ ਦੇ ਬਿੰਦੂ ਤੋਂ ਮੁਖਾਤਿਬ ਹੈ — ਉਹ ਪਾਠਕਾਂ ਦੇ ਵਿਚਕਾਰ ਨਹੀਂ ਬੈਠਾ — ਉਹਦਾ ਮੁਕਾਮ ਕਿਸੇ ਉੱਚੀ ਥਾਂ ਉਤੇ ਹੈ — ਲੋੜੀਦੀਂ ਵਿੱਥ ਤੋਂ ਵੀ ਕਿਤੇ ਦੂਰ — ਇਸ ਉੱਚੀ ਥਾਂ ਤੋਂ ਉਹ ਉਨ੍ਹਾਂ ਨੂੰ ਸੰਬੋਧਿਤ ਹੈ— ਇਹ ਅਮਲ ਉਸਨੂੰ ਸਿਰਜਣ-ਪ੍ਰਕ੍ਰਿਆ ਵਿਚ ਓਤਪੋਤ ਹੋਣ ਤੋਂ ਹੋੜਦਾ ਹੈ।

ਸਮੁੱਚੇ ਸੰਗਠਨ ਵਿਚ ਨਾ ਬੱਝਦਿਆਂ ਹੋਇਆਂ ਵੀ ਉਹਦੀਆਂ ਕਵਿਤਾਵਾਂ ਵਿਚ ਪੇਸ਼ ਕੁਝ ਸਥਿਤੀਆਂ ਉਹਦੀ ਸਿਰਜਣ-ਸਮੱਰਥਾ ਦੀਆਂ ਸੰਕੇਤੀ ਹਨ :

ਜ਼ਿੰਦਗੀ ਦੀ ਹੋਂਦ ਦਾ ਪ੍ਰਤੀਕ ਨੇ ਉਹ
ਜਗਦੇ ਬੁਝਦੇ ਜੁਗਨੂੰਆਂ ਕੀ ਪਤਾ ਹੈ
ਇਹ ਸਿਤਾਰੇ ਆਉਣ ਕਿਥੋਂ, ਇਹ ਸਿਤਾਰੇ ਜਾਣ ਕਿਥੇ
ਇਲਮ ਕੀ ਹੈ ਪੁੰਨਿਆ ਤੇ ਮਸਿਆ ਨੂੰ ।
ਇਸ ਤੋਂ ਪਹਿਲਾਂ ਕਿ ਕਿਸੇ ਕਬਰ ਉਤੇ
ਮਿੱਟੀ ਦੇ ਚੁਪ-ਚਾਪ ਦੀਵੇ ਦੇ ਵਾਂਗਰ
ਬਾਲ ਕੇ ਸਾਨੂੰ ਵੀ ਧਰ ਦੇਵੇ ਜ਼ਮਾਨਾ
ਆ ਕੋਈ ਤਦਬੀਰ ਕਰੀਏ
ਤੇ ਸ਼ਮਾਂ ਬਣ ਕੇ ਅਸੀਂ ਵੀ
ਸਿਰ ਤੋਂ ਪੈਰਾਂ ਤਕ ਕਿਸੇ ਮਹਿਫਲ 'ਚ ਬਲੀਏ ।

ਉਹਦੀ ਸੰਗਠਿਤ ਕਾਵਿ-ਤੋਰ ਦੇ ਰਾਹ ਵਿਚ ਆਉਂਦਾ ਕੱਚ ਜਿਹੜਾ ਉਹਦੀ ਪੇਸ਼ਕਾਰੀ ਦੀ ਅੰਸ਼ਕ ਸਮਰਥਾ ਦੀ ਝਲਕ ਦੇਂਦਾ ਹੈ, ਨਿਸਚੇ ਹੀ ਉਹਦੇ ਧੁਰ ਅੰਦਰ ਸਮਾਈ ਗ਼ਜ਼ਲ ਜੁਗਤ ਵਿਚੋਂ ਉਹਦੇ ਹੱਥ ਲਗਦਾ ਹੈ । ਉਹ ਆਪਣੇ ਧੁਰ ਅੰਦਰੋਂ ਅਜੇ ਉਸਨੂੰ ਛੱਡ ਨਹੀਂ ਸਕਿਆ ਅਤੇ ਆਪਣੇ ਧੁਰ ਅੰਦਰ ਅਜੇ ਕਵਿਤਾ ਰਚਾ ਨਹੀਂ ਸਕਿਆ ।

ਤਾਂ ਵੀ ਉਸਨੇ ਕੁਝ ਅਜਿਹੀਆਂ ਕਵਿਤਾਵਾਂ ਲਿਖ ਦਿਤੀਆਂ ਹਨ ਜਿਨ੍ਹਾਂ ਵਿਚ ਉਹਦੀ ਕਾਵਿ-ਜੁਗਤ ਦਾ ਇਹ ਕੱਚ ਵੀ ਇਕ ਪ੍ਰਯੋਗ ਮਾਤਰ ਨਵੀਂ-ਕਾਵਿ-ਜੁਗਤ ਨੂੰ ਜਨਮ ਦੇਂਦਾ ਹੋਇਆ ਉਹਨੂੰ ਕਾਵਿ-ਸਿਰਜਣਾ ਵਿਚ ਪਾ ਦੇਂਦਾ ਹੈ । ਇਹ ਕਵਿਤਾਵਾਂ ਜਿਨ੍ਹਾਂ ਵਿਚ 'ਤ੍ਰੇਈ ਮਾਰਚ', 'ਪ੍ਰਸ਼ਨ ਚਿੰਨ੍ਹਾਂ' ਅਤੇ 'ਫੁੱਲ ਤੋੜਨਾ ਮਨ੍ਹਾਂ ਹੈ,' ਗਿਣੀਆਂ ਜਾ ਸਕਦੀਆਂ ਹਨ — ਉਹਦੇ ਵਿਚਾਰ-ਅਨੁਭਵ ਦੀ ਸੰਗਠਿਤ ਪੇਸ਼ਕਾਰੀ ਵਲ ਰੁਚਿਤ ਹੀ ਨਹੀਂ, ਇਸਨੂੰ ਤੋੜ ਚਾੜ੍ਹਨ ਦਾ ਝਾਉਲਾ ਵੀ ਦੇਂਦੀਆਂ ਹਨ ।



[ਲਖਵਿੰਦਰ ਜੌਹਲ]

## ਪ੍ਰਾਪਤ ਪੁਸਤਕਾਂ

1. ਕਤਰਾ ਕਤਰਾ ਦਰਿਆ [ਨਾਵਲ] ਤ੍ਰਿਲੋਚਨ
2. ਪੌਣ ਉਦਾਸ ਹੈ [ਕਾਵਿ ਸੰਗ੍ਰਹਿ] ਹਰਭਜਨ ਹਲਵਾਰਵੀ
3. ਦਰ ਦੀਵਾਰਾਂ [ਕਾਵਿ ਸੰਗ੍ਰਹਿ] ਰਵਿੰਦਰ ਰਵੀ
4. ਪਿਉਂਦ [ਕਾਵਿ ਸੰਗ੍ਰਹਿ] ਹਰਨਾਮ ਸਿੰਘ ਨਾਜ਼
5. ਪੁਰਸਲਾਤ [ਕਾਵਿ ਸੰਗ੍ਰਹਿ] ਦਰਸ਼ਨ ਸਿੰਘ ਗਿੱਲ
6. ਮੇਰੀਆਂ ਗ਼ਜ਼ਲਾਂ ਤੇਰੇ ਗੀਤ [ਕਾਵਿ ਸੰਗ੍ਰਹਿ] ਦੇਵ ਰਾਊਕੇ
7. ਕੈਨੇਡਾ ਦੀ ਪੰਜਾਬੀ ਕਵਿਤਾ [ਕਾਵਿ ਸੰਗ੍ਰਹਿ] ਲਿਟਰੇਰੀ ਐਸੋਸੀਏਸ਼ਨ
8. ਪਰਕਰਮਾ [ਕਾਵਿ ਸੰਗ੍ਰਹਿ] ਅਮਰੀਕ ਡੋਗਰਾ
9. ਗਗਨ ਬਿੰਦੂ [ਕਾਵਿ ਸੰਗ੍ਰਹਿ] ਬਲਜਿੰਦਰ ਭਾਰਤੀ
10. ਮੌਸਮ ਕਿੰਨਾ ਬਦਲ ਗਿਆ ਹੈ [ਕਾਵਿ ਸੰਗ੍ਰਹਿ] ਬਲਬੀਰ ਆਤਸ਼

**ਪੱਤਰ** (ਸਫਾ ਦਸ ਦੀ ਬਾਕੀ)

ਚਾਰ ਪੰਜ ਸਾਲਾਂ ਵਿਚ ਛਪੇ ਹਨ। 'ਲਹੂ ਦੀ ਲੋਅ' ਨਾਵਲ ਦਾ ਮੈਂ ਜ਼ਿਕਰ ਇਸ ਲਈ ਨਹੀਂ ਕੀਤਾ ਕਿਉਂਕਿ ਰੂਪ ਰਚਨਾ ਪੱਖੋਂ ਇਹ ਨਾਵਲ ਬਣਦਾ ਹੀ ਨਹੀਂ।

'ਸਿਰਜਣਾ' ਦੇ ਏਸੇ ਅੰਕ ਵਿਚ ਹਰਭਜਨ ਹਲਵਾਰਵੀ ਦਾ ਨਿਬੰਧ 'ਪੁਨਰ ਉਥਾਨ ਤੇ ਮਾਰਕਸਵਾਦ' ਦੇ ਸਿਰਲੇਖ ਹੇਠ ਛਪਿਆ ਹੈ। ਇਸ ਨਿਬੰਧ ਦਾ ਮੂਲ ਆਧਾਰ ਉਹ ਟਿਪਣੀਆਂ ਹਨ ਜਿਹੜੀਆਂ ਹਲਵਾਰਵੀ ਨੇ ਪ੍ਰੋ: ਕਿਸ਼ਨ ਸਿੰਘ ਅਤੇ ਭਗਵਾਨ ਸਿੰਘ ਨਾਲ ਸੰਵਾਦ ਰਚਾਉਂਦਿਆਂ ਦਿਤੀਆਂ ਸਨ। ਇਹਨਾਂ ਟਿਪਣੀਆਂ ਨੂੰ 'ਸੇਧ' ਪਰਚੇ ਵਿਚ ਇਕ ਚੁਣੌਤੀ ਵਜੋਂ ਪ੍ਰਵਾਣ ਕਰਨ ਦੀ ਥਾਂ ਉਪਹਾਸ ਰਾਹੀਂ ਜਾਂ ਛਿੱਥੇ ਪੈ ਕੇ ਟਾਲਿਆ ਗਿਆ ਸੀ। 'ਸਿਰਜਣਾ' ਵਿਚ ਇਸ ਨਿਬੰਧ ਨੇ ਮਾਰਕਸਵਾਦ ਦੇ ਅਖੌਤੀ ਮੁਤੱਈਆਂ ਅੱਗੇ ਨਵੇਂ ਪ੍ਰਸ਼ਨ ਉਠਾਏ ਹਨ। ਮਾਰਕਸਵਾਦੀ ਚਿੰਤਨ ਦੇ ਅਜਿਹੇ ਆਲੰਬਰਦਾਰ ਮਾਰਕਸਵਾਦੀ ਚਿੰਤਨ ਵਿਚੋਂ ਮਦਾਰੀ ਵਾਂਗ ਹਰ ਕ੍ਰਿਸ਼ਮਾ ਦਿਖਾ ਰਹੇ ਹਨ। ਜੇ ਇਹਨਾਂ ਚਿੰਤਕਾਂ ਦਾ ਵੱਸ ਚਲੇ ਤਾਂ ਮਾਰਕਸ ਨੂੰ ਇਹ ਗੁਰੂ ਨਾਨਕ ਦਾ ਚੇਲਾ ਸਿੱਧ ਕਰਨ ਵਿਚ ਜ਼ਰਾ ਵੀ ਝਿਜਕ ਮਹਿਸੂਸ ਨਾ ਕਰਨ। ਕਿਸ਼ਨ ਸਿੰਘ ਨੇ ਹੋਰ ਕਿੰਨੀ ਦੇਰ ਮਾਹੌਲ ਵਿਗਾੜਨਾ ਹੈ, ਇਹ ਤਾਂ ਭਵਿਸ਼ ਵਿਚ ਹੀ ਪਤਾ ਲੱਗੇਗਾ ਪਰ ਵਰਤਮਾਨ ਵਿਚ ਜੋ ਕੁਛ ਉਹ ਲਿਖ ਪੂੰਝ ਰਿਹਾ ਹੈ, ਉਸਨੂੰ ਸਿਰਫ 'ਸੇਧ' ਦੇਣ ਵਾਲਾ ਪਰਚਾ ਹੀ ਛਾਪ ਸਕਦਾ ਹੈ। ਹਲਵਾਰਵੀ ਨੇ ਜਿਸ ਸੰਵਾਦੀ ਦ੍ਰਿਸ਼ਟੀ ਨਾਲ ਪ੍ਰਸ਼ਨ ਉਠਾਏ ਹਨ, ਉਹ ਅਵੱਸ਼ ਗੰਭੀਰ ਪਾਠਕ ਨੂੰ ਉਤੇਜਿਤ ਕਰਨਗੇ।

ਆਪਣੇ ਪ੍ਰਤੀਕਰਮ ਲਿਖਦੇ ਸਮੇਂ ਮੈਨੂੰ ਇਹ ਅਹਿਸਾਸ ਰਿਹਾ ਹੈ ਕਿ 'ਸਿਰਜਣਾ' ਪਰਚਾ ਹੀ ਇਕੋ ਇਕ ਅਜਿਹਾ ਪਰਚਾ ਹੈ ਜੋ ਗੰਭੀਰ ਹਲਕਿਆਂ ਵਿਚ ਪ੍ਰਵਾਨ ਹੈ। ਜਿਹੜੀ ਭੂਮਿਕਾ ਸਾਹਿਤ ਅਤੇ ਸਮੀਖਿਆ ਦੇ ਸੰਦਰਭ ਵਿਚ ਇਸ ਪਰਚੇ ਨੇ ਨਿਭਾਈ ਹੈ। ਉਸ ਬਾਰੇ ਦੋ ਰਾਵਾਂ ਨਹੀਂ। ਜਿਸ ਨਾਲ ਮੋਹ ਹੋਵੇ, ਉਸੇ ਨਾਲ ਹੀ ਸ਼ਿਕਵਾ ਕਰਨਾ ਜਾਇਜ਼ ਹੁੰਦਾ ਹੈ, 'ਸਿਰਜਣਾ' ਪਰਚੇ ਰਾਹੀਂ ਹੀ ਕਿਸੇ ਪ੍ਰਤੀਕਰਮ ਨੂੰ ਪ੍ਰਗਟਾਇਆ ਜਾ ਸਕਦਾ ਹੈ, ਇਹ ਮੇਰਾ ਵਿਸ਼ਵਾਸ ਹੈ।

ਅਮਰਜੀਤ ਕਾਂਗ [ਕੁਰੂਕਸ਼ੇਤਰ]

'ਸਿਰਜਣਾ' 40 ਦੇਰ ਨਾਲ ਹੀ ਪੜ੍ਹ ਸਕਿਆ। ਕਹਾਣੀਆਂ ਵਿਚ ਦੋ ਤਿੰਨ ਨਵੇਂ ਚਿਹਰੇ-ਸ਼ਾਇਦ ਮੇਰੇ ਲਈ ਹੀ ਹੋਣ-ਅਤੇ ਇਕ ਜਾਣਿਆਂ ਪਛਾਣਿਆਂ ਚਿਹਰਾ ਬਲਦੇਵ ਵੇਖਣ ਨੂੰ ਮਿਲੇ। ਹਰਪ੍ਰੀਤ ਸਿੰਘ ਦੀ ਕਹਾਣੀ 'ਸੱਖਣਾ ਆਦਮ ਕੱਦ ਸ਼ੀਸ਼ਾ' ਬਲਦੇਵ ਦੀ 'ਲਾਵਾਰਿਸ' ਤੇ ਲਾਲ ਸਿੰਘ ਦੀ 'ਨਾਇਟ ਸਰਵਿਸ, ਹਰਬੰਸ ਸੋਢੀ ਦੀ 'ਤੇ ਪਾਕਿਸਤਾਨ ਹਾਰ ਗਿਆ' ਤਕੜੀਆਂ ਕਿਰਤਾਂ ਸਨ।

'ਸੱਖਣਾ ਆਦਮ ਕੱਦ ਸ਼ੀਸ਼ਾ' ਦਾ ਭਾਈ ਗੇਜਾ ਸਿੰਘ ਧਾਰਮਿਕ ਅਤੇ ਸਾਮੰਤਵਾਦੀ ਕਦਰਾਂ ਕੀਮਤਾਂ ਦੀ ਚੱਕੀ ਵਿਚ ਪਿਸਦਾ ਇਕ ਯਥਾਰਥਕ ਪਾਤਰ ਹੈ ਜਿਸ ਨੂੰ ਨਾ ਧਰਮ ਸਹਾਰਾ ਦਿੰਦਾ ਹੈ ਤੇ ਨਾ ਉਸਦੀ ਠੋਸ ਧਰਾਤਲ 'ਤੇ ਹੀ ਕੋਈ ਥਾਂ ਹੈ। 'ਅਮ੍ਰਿਤ ਪ੍ਰੀਤਮ' ਜੇ ਕਰ ਆਤਮਿਕ ਰਾਹਤ ਵੀ ਨਹੀਂ ਦੇ ਸਕਦਾ ਤਾਂ ਗੇਜਾ ਸਿਉਂ ਲਈ ਇਕ ਜਿਉਂਦਾ ਜਾਗਦਾ ਸੰਸਾਰ ਵਿਚ ਵਿਚਰਦਾ 'ਪ੍ਰੀਤਮ (ਛੋਟੀ ਸਰਦਾਰਨੀ) ਚਿਤਵਣਾ ਗੈਰਕੁਦਰਤੀ ਨਹੀਂ ਅਤੇ ਨਾ ਹੀ ਬਹੁਤਿਆਂ ਦੇ ਸੋਚਣ ਵਾਂਗ-ਉਸਦਾ ਇਹ ਅਮਲ ਘਿਰਨਾ ਯੋਗ ਹੈ। ਗੇਜਾ ਸਿੰਘ ਦਾ ਹਕੀਕੀ ਮਨੋ ਵਿਸ਼ਲੇਸ਼ਣ ਕਰਨ ਵਿਚ ਲੇਖਕ ਸਫਲ ਰਿਹਾ ਹੈ।

ਬਲਦੇਵ ਨੂੰ ਤਾਂ ਕਲਕੱਤੇ ਦੀ ਜ਼ਿੰਦਗੀ ਦਾ ਸਫਲ ਤਜਰਬਾ ਹੈ। ਰਧੀਆ ਤੇ ਗਰੀਬੂ 'ਗਰੀਬੀ ਦੀ ਸਤਹ' ਤੋਂ ਨੀਵੇਂ ਬੈਠੇ ਹਨ-ਨਾ ਜਿਉਂਦਿਆਂ ਤਨ ਢਕਣ ਨੂੰ ਮਿਲਿਆ ਨਾ ਮਰਕੇ ਗਰੀਬ ਨੂੰ ਕੱਫਣ ਜੁੜਿਆ। ਡਾਕੂ ਧਾੜਵੀ, ਲੁਟੇਰੇ ਜਾਂ ਚੋਰ ਬਣਨ ਦੇ ਉਨ੍ਹਾਂ ਮਹੀਨ ਛਿਣਾਂ ਨੂੰ ਬਲਦੇਵ ਫੜਨ ਵਿਚ ਸਫਲ ਹੋਇਆ ਜੋ ਉਹਨਾਂ ਨੂੰ ਅਜਿਹੀ ਸਥਿਤੀ ਵਿਚ ਧੱਕਣ ਲਈ ਜ਼ਿੰਮੇਵਾਰ ਹਨ। ਅਪਰਾਧਾਂ ਦੀਆਂ ਜੜ੍ਹਾਂ ਉਸ ਪਦਰਥਵਾਦੀ ਜਗਤ ਵਿਚ ਹਨ ਜਿਥੇ ਇਕ ਵਿਅਕਤੀ ਨੂੰ ਜਿਉਂਦੇ ਜੀਅ ਵੀ ਕੁਝ ਨਸੀਬ ਨਹੀਂ ਤੇ ਮਰਕੇ ਉਹਦਾ ਦਾਹ ਸੰਸਕਾਰ ਕਰਨ ਦੀ ਸਮਸਿਆ ਦਰਪੇਸ਼ ਹੈ। ਸੁਤੇ ਸੁਭਾਅ ਹੀ ਅਜਿਹੀਆਂ ਸਥਿਤੀਆਂ ਨਾਲ ਨਫਰਤ ਉਪਜਦੀ ਹੈ।

ਲਾਲ ਸਿੰਘ ਦੀ ਕਹਾਣੀ ਬਿੰਬਾਤਮਕ ਬਹੁਤੀ ਹੈ। ਮਧ ਵਰਗ ਦੀ ਰੋਟੀ ਦਾ ਮਸਲਾ ਹੱਲ ਹੈ। ਬੁਧੀਜੀਵੀਆਂ ਦਾ ਸੰਕਟ ਹੀ ਹੋਰ ਹੈ। ਉਹ ਨਾ ਅਠਾਰਾਂ ਨੰਬਰ ਸੀਟ 'ਤੇ ਬੈਠੇ ਗਰੀਬ ਨਾਲ ਹਨ ਅਤੇ ਨਾ ਵੀਹ ਨੰਬਰ ਸੀਟ 'ਤੇ ਬੈਠੀ ਬੁਰਜੂਆ ਸ੍ਰੇਣੀ ਨਾਲ। ਦਿਨ ਵੇਲੇ ਸਮਾਜਵਾਦ ਦੀਆਂ ਗੱਲਾਂ ਤੇ ਰਾਤ ਨੂੰ ਜਿਸਮਾਨੀ ਸੰਤੁਸ਼ਟੀ ਲਈ——ਚੋਟ ਤਕੜੀ ਹੈ ਪਰ ਕਹਾਣੀ ਕਹਿਣ ਦਾ ਅੰਦਾਜ਼ ਅਪੀਲ ਨਹੀਂ ਕੀਤਾ। ਜਿੰਨੀ ਤਕੜੀ ਗੱਲ ਕਹਿਣ ਲਈ ਅੰਦਾਜ਼ ਵੀ ਤਕੜਾ ਹੋਵੇ ਤਾਂ ਰਚਨਾ ਹੋਰ ਵੀ ਸਿਰੇ ਬਣੇ।

ਹਰਬੰਸ ਸੋਢੀ ਨੇ ਵਿਸ਼ਾ ਭਾਵੇਂ ਪੁਰਾਣਾ ਹੀ ਲਿਆ ਪਰ ਕਹਾਣੀ ਕਹਿ ਗਿਆ। ਵਿਥਕਾਰਾਂ ਨੇ ਭਰਾਵਾਂ ਦੇ ਭੂਗੋਲਕ ਸੰਸਾਰ ਵੰਡ ਦਿੱਤੇ ਹਨ ਪਰ ਉਹਨਾਂ ਦੇ ਮਾਨਸਿਕ ਆਤਮਕ ਸੰਸਾਰ ਨੂੰ ਵੰਡ ਕੇ ਵਿਖਾਏ। ਸਰਦਾਰੇ ਤੇ ਰਹਿਮਤ ਅੱਜ ਵੀ ਅਨੇਕਤਾ ਵਿਚ ਨਹੀਂ ਏਕਤਾ ਵਿਚ ਵਿਚਰਦੇ ਹਨ। ਇਕ ਗੱਲ ਠੋਸ ਨਹੀਂ ਲੱਗੀ। ਭੈਣ ਭਾਵੇਂ ਮਰ ਗਈ ਹੈ ਪਰ ਕੋਈ ਭਰਾ ਆਪਣੀ ਭੈਣ ਦੇ ਯਾਰ ਕੋਲ ਉਸਦੇ ਗੁਨਾਹਾਂ ਦਾ ਇਉਂ ਇਕਬਾਲ ਨਹੀਂ ਕਰ ਸਕਦਾ। ਸੀਨੇ 'ਤੇ ਪੱਥਰ ਰੱਖ ਕੇ ਚੁਪ ਕੀਤਾ ਰਹਿ ਸਕਦਾ ਹੈ। ਭੈਣ ਦੇ ਪ੍ਰੇਮੀ ਦੀ ਸੀਨੇ 'ਤੇ ਪੱਥਰ ਰੱਖ ਕੇ ਹੀ ਸੇਵਾ ਕਰ ਸਕਦਾ ਹੈ।

ਰਾਮ ਸਰੂਪ ਅਣਖੀ ਬਾਰੇ ਸੁਰਜੀਤ ਗਿੱਲ ਦੇ ਵਿਚਾਰ ਪੜ੍ਹਕੇ ਵੀ ਆਨੰਦ ਆ ਗਿਆ।

ਅਤਰਜੀਤ [ਭੁੱਚੋ ਕਲਾਂ]

ਜਨਵਰੀ-ਮਾਰਚ ਦਾ 'ਸਿਰਜਣਾ' ਖਰੀਦ ਕੇ ਲਿਆਇਆ ਤਾਂ ਤੇਰੀ ਸੰਪਾਦਕੀ ਟਿੱਪਣੀ ਸਭ ਤੋਂ ਪਹਿਲਾਂ ਪੜ੍ਹੀ—ਕਿੰਨਾ ਚੰਗਾ ਹੁੰਦਾ ਜੇ ਤੂੰ ਗੱਲ ਜ਼ਰਾ ਵਿਸਥਾਰ ਵਿਚ ਕਰਦਾ। ਸਾਡੇ ਕਹਾਣੀਕਾਰ ਖ਼ੁਦ ਕੁਝ ਨਹੀਂ ਸਿਖਣਾ ਚਾਹੁੰਦੇ, ਉਨ੍ਹਾਂ ਨੂੰ ਤਾਂ ਏਸ ਤਰ੍ਹਾਂ ਸਿਖਾਉਣ ਦੀ ਅਜੇ ਬਹੁਤ ਲੋੜ ਏ। ਭੋਗਲ ਦੀ ਪੰਜਾਬੀ ਕਵਿਤਾ ਬਾਰੇ ਸ਼ਿਕਾਇਤ ਜਾਇਜ਼ ਏ।

ਅਵਤਾਰ ਜੋੜਾ [ਜਲੰਧਰ]

ਮੈਂ ਹੈਰਾਨ ਹਾਂ ਕਿ ਇਕ ਠੱਗ ਪਬਲਿਸ਼ਰ ਨੇ ਜਿਸਦਾ ਨਾਂ 'ਪੰਜਾਬੀ ਪਾਕਟ ਬੁਕਸ' ਹੈ, ਝੂਠ ਮੂਠ ਮੇਰੇ ਨਾਂ ਹੇਠ ਇਕ ਨਾਵਲ ਛਾਪ ਦਿੱਤਾ ਹੈ ਜਿਸਦਾ ਨਾਂ 'ਲੁੱਚੀ ਰੈਨ' ਹੈ। ਮੈਂ ਇਹ ਨਾਵਲ ਕਦੇ ਨਹੀਂ ਲਿਖਿਆ। ਪਾਠਕਾਂ ਨੂੰ ਧੋਖਾ ਦੇ ਕੇ ਰੁਪਏ ਲੁੱਟਣ ਦਾ ਸਾਧਨ ਬਣਾਇਆ ਹੈ ਇਸ ਪਬਲਿਸ਼ਰ ਨੇ ਜਿਸਨੂੰ ਮੈਂ ਜਾਣਦਾ ਵੀ ਨਹੀਂ।

ਮੈਂ ਸਿਰਫ 'ਨੰਗੀ ਧੁੱਪ' ਨਾਵਲ ਲਿਖਿਆ ਹੈ ਜੋ ਮੇਰੀ ਜ਼ਿੰਦਗੀ ਉਤੇ ਆਧਾਰਿਤ ਹੈ।

ਬਲਵੰਤ ਗਾਰਗੀ [ਨਵੀਂ ਦਿੱਲੀ]

'ਸਿਰਜਣਾ'—41 ਦੀਆਂ ਰਚਨਾਵਾਂ 'ਚੋਂ, ਕਹਾਣੀਕਾਰ ਹੋਣ ਦੇ ਨਾਤੇ ਅਤਰਜੀਤ ਤੇ ਮੋਹਨ ਲਾਲ

ਈਆਂ ਕਹਾਣੀਆਂ ਪੜ੍ਹਕੇ ਮੇਰੇ ਏਸ ਵਿਸ਼ਵਾਸ 'ਚ ਹੋਰ ਤਕੜਾਈ ਆਈ ਹੈ ਕਿ ਪੰਜਾਬੀ ਦੇ ਵਰਤਮਾਨ ਕਹਾਣੀਕਾਰਾਂ ਨੇ, ਵਾਕਈ ਕੋਈ ਪ੍ਰਾਪਤੀ ਕੀਤੀ ਹੈ। ਗੁਰਦੇਵ ਸੇਖੋਂ ਤੇ ਬਾਈ ਵਿਰਕ ਵਾਲੀ ਖੜੋਤ ਨੂੰ ਅਸੀਂ ਹੁਣ ਦੇ ਕਹਾਣੀਕਾਰਾਂ ਇਕ ਵਿਸ਼ੇਸ਼ ਪ੍ਰਾਪਤੀ ਬਣਾ ਕੇ ਰੱਖ ਦਿਤਾ ਹੈ, ਕਿਉਂ ਨਹੀਂ ?... ......ਇਕ ਹੋਰ ਲੇਖ, 'ਹੀਰ ਦੀ ਮਿੱਥ ਤੇ ਪੰਜਾਬੀ ਕਹਾਣੀ' ਵਿਸ਼ੇਸ਼ ਧਿਆਨ ਤੇ ਅਧਿਐਨ ਦੀ ਮੰਗ ਕਰਦਾ ਹੈ। ਅਤੇ ਵਿਸਥਾਰ ਦਾ ਮੈਟਰ ਵੀ ਸੀ। ਲੇਖਕ ਦਾ ਚਿੰਤਨ ਸਲਾਹੁਣਯੋਗ ਹੈ ਪਰ ਅਧਿਐਨ ਦੀ ਸੀਮਿਤਤਾ ਬੁਰੀ ਤਰ੍ਹਾਂ ਰੜਕਦੀ ਹੈ। ਸਿਰਫ ਜਸਬੀਰ ਭੁੱਲਰ ਅਤੇ ਗੋਰਖੀ ਦੀਆਂ ਕਹਾਣੀਆਂ ਦਾ ਜ਼ਿਕਰ ਕਰਕੇ ਬਾਕੀ ਕਹਾਣੀਕਾਰਾਂ ਨਾਲ ਬੇਇਨਸਾਫੀ ਕੀਤੀ ਹੋਈ ਹੈ। ਲਗ ਪਗ ਹਰ ਨਵੇਂ ਕਹਾਣੀਕਾਰ ਨੂੰ ਏਸ ਸਮੱਸਿਆ ਨਾਲ ਦੋ ਚਾਰ ਹੁੰਦੇ ਪਾਤਰਾਂ ਨਾਲ ਜੂਝਣਾ ਪਿਆ ਹੈ, ਤੇ ਅਸਲੋਂ ਨਵੀਆਂ ਕਦਰਾਂ ਕੀਮਤਾਂ ਅਨੁਸਾਰ ਏਸ ਸਮੱਸਿਆ ਨੂੰ ਸਹੀ 'ਟਰੀਟਮੈਂਟ' ਦਿਤਾ ਹੈ। ......ਪਰਚੇ 'ਚ ਸਭੋ ਕੁਝ ਹੈ, ਪਰ ਭਾਅ ਫੰਕਸ਼ਨਾਂ ਦੀਆਂ ਰਪਟਾਂ ਕਿਉਂ ਨੀ ਛਾਪਦੇ ਜਦ ਕਿ ਤੁਸੀਂ ਵਿਚ ਸ਼ਾਮਿਲ ਹੁੰਦੇ ਹੋ ?

ਹਰਪਾਲਜੀਤ ਪਾਲੀ [ਮੋਗਾ]

---

## ਸਿਰਜਣਾ ਬਾਰੇ ਜਾਣਕਾਰੀ


| | | |
|---|---|---|
| 1. | ਪ੍ਰਕਾਸ਼ਨ ਸਥਾਨ | 225 ਬੀ ਮਖਦੂਮਪੁਰਾ, ਜਲੰਧਰ |
| 2. | ਪ੍ਰਕਾਸ਼ਨ ਕਾਲ | ਤ੍ਰੈਮਾਸਕ |
| 3. | ਮੁਦ੍ਰਕ, ਪ੍ਰਕਾਸ਼ਕ ਤੇ ਮਾਲਕ | ਸੁਰਿੰਦਰ ਮੋਹਨ ਸਿੰਘ |
| | ਕੋਮੀਅਤ | ਭਾਰਤੀ |
| | ਪਤਾ | 225 ਬੀ, ਮਖਦੂਮਪੁਰਾ, ਜਲੰਧਰ |

4. ਸੰਪਾਦਕ : ਰਘਬੀਰ ਸਿੰਘ, ਕੋਮੀਅਤ : ਭਾਰਤੀ, ਪਤਾ : 1023 ਸੈਕਟਰ 38-ਬੀ, ਚੰਡੀਗੜ੍ਹ

ਮੈਂ ਸੁਰਿੰਦਰ ਮੋਹਨ ਸਿੰਘ ਐਲਾਨ ਕਰਦਾ ਹਾਂ ਕਿ ਉਪਰੋਕਤ ਵੇਰਵਾ ਮੇਰੇ ਗਿਆਨ ਤੇ ਵਿਸ਼ਵਾਸ ਅਨੁਸਾਰ ਬਿਲਕੁਲ ਸਹੀ ਹੈ।

ਮਿਤੀ 28 ਫਰਵਰੀ 1981 ਦਸਤਖ਼ਤ/ਸੁਰਿੰਦਰ ਮੋਹਨ ਸਿੰਘ, ਪ੍ਰਕਾਸ਼ਕ


---

ਇੰਟਰਨੈਸ਼ਨਲ ਪੰਜਾਬੀ ਲਿਟਰੇਰੀ ਟਰੱਸਟ (ਕੈਨੇਡਾ) ਵਲੋਂ

## ਅੰਤਰਰਾਸ਼ਟਰੀ ਸਾਹਿਤ ਸ਼੍ਰੋਮਣੀ ਮਨਜੀਤ ਮੈਮੋਰੀਅਲ ਐਵਾਰਡ (80-81)

1979-80 ਲਈ ਇਹ ਐਵਾਰਡ ਪ੍ਰੋ: ਸੰਤ ਸਿੰਘ ਸੇਖੋਂ ਹੋਰਾਂ ਨੂੰ ਉਨ੍ਹਾਂ ਦੀ ਸਮੁੱਚੀ ਸਾਹਿਤਕ ਪ੍ਰਾਪਤੀ ਲਈ ਦਿਤਾ ਗਿਆ ਸੀ। ਇਸ ਵਰ੍ਹੇ ਪੰਜਾਬੀ ਸਾਹਿਤ ਦੀ ਉੱਤਮ ਪੁਸਤਕ, ਜੋ 1979-81 ਵਿਚਕਾਰ ਛਪੀ ਹੋਵੇ, ਲਈ 500 ਡਾਲਰ ਦਾ ਦਿਤਾ ਜਾਣਾ ਹੈ। ਇਸ ਲਈ ਸਾਹਿਤਕਾਰ ਆਪਣੀ ਪੁਸਤਕ ਦੀਆਂ ਤਿੰਨ ਤਿੰਨ ਕਾਪੀਆਂ ਟਰੱਸਟ ਨੂੰ ਭੇਜਣ ਦੀ ਕਿਰਪਾਲਤਾ ਕਰਨ। ਯਾਦ ਰਹੇ ਪਿਛਲੇ ਵਰ੍ਹੇ ਇਹ ਇਨਾਮ ਇਆਪਾ ਵਲੋਂ ਆਯੋਜਤ ਕੀਤਾ ਗਿਆ ਸੀ। ਅੱਗੇ ਤੋਂ ਟਰੱਸਟ ਕਰੇਗਾ। ਇਸ ਟਰੱਸਟ ਦੇ ਚੇਅਰਮੈਨ ਸ੍ਰੀ ਗੁਰਚਰਨ ਰਾਮਪੁਰੀ ਹਨ। ਪੁਸਤਕਾਂ ਇਸ ਪਤੇ 'ਤੇ ਭੇਜੀਆਂ ਜਾਣ :

International Punjabi Literary Trust (Canada) P.O. Box 1965
FORT NELSON—B.C. CANADA VOCIRO

ਦਰਸ਼ਨ ਗਿੱਲ, ਜਨਰਲ ਸਕੱਤਰ (ਟਰੱਸਟ)

# ਆਉ 1981 ਦੇ ਦੌਰਾਨ 1980 ਵਿਚ ਰਖੀਆਂ ਨੀਹਾਂ ਤੇ ਉਸਾਰੀ ਕਰੀਏ

1980 ਵਿਚ ਤੇਜ਼ੀ ਨਾਲ ਵੱਧ ਰਹੀਆਂ ਕੀਮਤਾਂ ਨੂੰ ਰੋਕ ਦਿੱਤਾ ਗਿਆ ਤੇ ਕੋਇਲੇ, ਬਿਜਲੀ, ਉਦਯੋਗਿਕ ਮਾਲ ਅਤੇ ਅਨਾਜ ਦੇ ਉਤਪਾਦਨ ਵਿਚ ਚੋਖਾ ਵਾਧਾ ਹੋਇਆ ।

ਹੁਣ ਸਮਾਂ ਹੈ ਆਪਣੇ ਲਾਭਾਂ ਨੂੰ ਸੰਗਠਿਤ ਕਰਨ ਦਾ ਤੇ ਉਤਪਾਦਨ ਵਧਾਉਣ ਦਾ, ਪਹਿਲਾਂ ਇਸਦੇ ਕਿ ਸਮਾਜ ਦਾ ਕੋਈ ਅੰਗ ਕੌਮੀ ਆਮਦਨੀ ਦਾ ਜ਼ਿਆਦਾ ਹਿੱਸਾ ਮੰਗੇ ।






**ਕੜੀ ਮਿਹਨਤ ਅਤੇ ਸਵੈ-ਕਾਬੂ ਹੀ ਸੰਕੇਤ ਸ਼ਬਦ ਹੋਣੇ ਚਾਹੀਦੇ ਹਨ ।**

davp 80/455

ਮੁਦ੍ਰਕ, ਪ੍ਰਕਾਸ਼ਕ ਤੇ ਮਾਲਕ ਸ੍ਰੀ ਸੁਰਿੰਦਰਮੋਹਨ ਸਿੰਘ ਨੇ ਪ੍ਰੇਰਨਾ ਪ੍ਰਿੰਟਿੰਗ ਪ੍ਰੈਸ, ਬੀ-52, ਫੇਸ 6, ਮੁਹਾਲੀ ਤੋਂ ਛਪਵਾ ਕੇ 225-ਬੀ, ਮਖਦੂਮਪੁਰਾ ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਪ੍ਰਕਾਸ਼ਨ ਮਿਤੀ : 30 ਅਪਰੈਲ 1981

SIRJANA, Chandigarh
No. 42

R. R. No. 10215/65
April-June 1981